ਓਹਨੂੰ

ਜਿਹਦੀ ਮਿਜ਼ਰਾਬ ਮੇਰੀ ਵੀਣਾਂ ਦੀਆਂ

ਤਾਰਾਂ ਨੂੰ ਥਰਕਾਂਦੀ ਹੈ

# ਪਰਵੇਸ਼

ਸਰਦਾਰ ਨੌਰੰਗ ਸਿੰਘ ਜੀ ਨੂੰ ਪੰਜਾਬੀ ਪਾਠਕ ਚੰਗੀ ਤਰ੍ਹਾਂ ਜਾਣਦੇ ਹਨ। ਆਪ ਦੀਆਂ ਕਵਿਤਾਆਂ ਤੇ ਕਹਾਣੀਆਂ ਪ੍ਰੀਤ ਲੜੀ ਵਿਚ ਕਈ ਸਾਲਾਂ ਤੋਂ ਛਪ ਰਹੀਆਂ ਹਨ, ਤੇ ਬੜੀਆਂ ਪਸੰਦ ਕੀਤੀਆਂ ਜਾਂਦੀਆਂ ਰਹੀਆਂ ਹਨ।

ਇਸ ਸੰਗ੍ਰਿਹ ਵਿਚ ਤਾਰੋ, ਸੱਧਰਾਂ ਦੇ ਬੇਰ, ਪਾਰਲਾ ਪਾਸਾ, ਵਤਨੋਂ ਦੂਰ, ਆਜੜੀ ਬੜੀਆਂ ਜ਼ਿੰਦਗੀ-ਭਰਪੂਰ ਕਹਾਣੀਆਂ ਹਨ।

ਸਰਦਾਰ ਨੌਰੰਗ ਸਿੰਘ ਜੀ ਦੀ ਜ਼ਬਾਨ ਬੜੀ ਦਰਦ ਭਰੀ ਤੇ ਕਲਪਨਾ ਬੜੀ ਸ਼ੁਧ ਹੈ। ਕਵੀ ਹੋਣ ਕਰ ਕੇ ਉਦਾਸੀਨਤਾ ਵਲ ਝੁਕਾ ਕੁਝ ਜ਼ਿਆਦਾ ਹੈ, ਪਰ ਸ਼ਾਇਦ ਇਹ ਠੀਕ ਵੀ ਹੈ, ਕਿ ਜ਼ਿੰਦਗੀ ਦਾ ਬਹੁਤਾ ਭਾਗ ਉਦਾਸ ਹੀ ਹੈ, ਤੇ ਸਰਦਾਰ ਜੀ ਨੇ ਬਹੁਤੀ ਖ਼ਲਕਤ ਦੇ ਦਬੇ ਕੁਚਲੇ ਜਜ਼ਬਿਆਂ ਨੂੰ ਪ੍ਰਗਟ ਕਰਣ ਦਾ ਜਤਨ ਕੀਤਾ ਹੈ।

ਕਹਾਣੀ ਲਿਖਣ ਦੇ ਹੁਨਰ ਬਾਬਤ ਅਜ ਕਲ ਬੜੀ ਚਰਚਾ ਹੋ ਰਹੀ ਹੈ। ਉਸ ਬਾਬਤ ਮੈਂ ਕੁਝ ਨਹੀਂ ਆਖਣਾ ਚਾਹੁੰਦਾ। ਇਸ ਹੁਨਰ ਦਾ ਮਿਆਰ ਬਦਲਦਾ ਰਹਿੰਦਾ ਹੈ। ਦਿਲ ਦੇ ਦਰਦ ਤੇ ਆਤਮ-ਗਲ-ਵਕੜੀ ਦੀਆਂ ਰੀਝਾਂ ਪਰਖਣ ਵਾਲੀ ਕਸੌਟੀ ਉਤੇ ਸਰਦਾਰ ਨੌਰੰਗ ਸਿੰਘ ਜੀ ਦੀ ਕਲਮ ਬੜੀ ਗੂਹੜੀ ਲਕੀਰ ਪਾ ਸਕਦੀ ਹੈ।

ਸ਼ਾਇਦ ਏਸੇ ਲਈ ਲੇਖਕ ਨੇ ਇਸ ਸੰਗ੍ਰਿਹ ਦਾ ਟਾਈਟਲ "ਭੁਖੀਆਂ ਰੂਹਾਂ" ਰਖਿਆ ਹੈ। ਸਚ ਮੁਚ ਇਸ ਦੇ ਪੰਨਿਆਂ ਵਿਚ ਦਿਲ ਦੀਆਂ ਭੁੱਖਾਂ ਘੁਟ ਘੁਟ ਕੇ ਭਰੀਆਂ ਦਿਸਦੀਆਂ ਹਨ।

ਇਸ ਭੁਖ ਤੋਂ ਜਾਣੂ ਹੋਣ ਦੇ ਦੋ ਲਾਭ ਹਨ, ਇਕ ਇਹ ਕਿ ਸਾਨੂੰ ਆਪਣੀ ਭੁਖ ਅਸਹਿ ਜਾਪਣੋਂ ਹਟ ਜਾਂਦੀ ਹੈ, ਦੂਜਾ ਇਹ ਕਿ ਅਸੀਂ ਦੁਨੀਆਂ ਦੀ ਭੁਖ ਤੋਂ ਜਾਣੂ ਹੋ ਕੇ ਵਸ ਲਗਿਆਂ ਹਟਾਣ ਲਈ ਪ੍ਰੇਰੇ ਜਾਂਦੇ ਹਾਂ। ਇਹ ਕੋਈ ਜ਼ਰੂਰੀ ਨਹੀਂ ਕਿ ਭੁਖਿਆਂ ਦੀ ਭੁਖ ਉਹੋ ਕੋਈ ਮਿਟਾ ਸਕੇ, ਜਿਹੜਾ ਰਜਿਆ ਹੋਵੇ। ਆਤਮਕ ਤੇ ਸ੍ਰੀਰਕ ਭੁਖ ਵਿਚ ਵਡਾ ਫ਼ਰਕ ਇਹ ਹੈ, ਕਿ ਦੋ ਸ੍ਰੀਰਕ ਭੁਖ ਰਖਣ ਵਾਲੇ ਜੇ ਆਪਣੀ ਭੁਖ ਇਕੱਠੀ ਕਰਨ ਤਾਂ ਉਹਨਾਂ ਦੀ ਭੁਖ ਜੇ ਵਧੇ ਨਾ ਤਾਂ ਘਟਦੀ ਬਿਲਕੁਲ ਨਹੀਂ, ਪਰ ਆਤਮਕ ਭੁਖ ਰਖਣ ਵਾਲੇ ਜੇ ਕੋਈ ਦੋ ਇਕ ਦੂਜੇ ਦੇ ਸਾਂਝੀਵਾਲ ਹੋ ਜਾਣ, ਤਾਂ ਨਾ ਸਿਰਫ਼ ਦੋਹਾਂ ਦੀ ਭੁਖ ਘਟ ਜਾਂਦੀ ਹੈ, ਕਈ ਵਾਰੀ ਉਕੀ ਹੀ ਹਟ ਜਾਂਦੀ ਹੈ।

ਭੁਖੀਆਂ ਰੂਹਾਂ ਇਕ ਦੂਜੇ ਲਈ ਭੁਖੀਆਂ ਹੁੰਦੀਆਂ ਹਨ—ਦਰਦ ਸਨੇਹ ਤੇ ਪ੍ਰੇਮ-ਤਕਣੀ ਲਈ ਭੁਖੀਆਂ ਹੁੰਦੀਆਂ ਹਨ। ਇਹ ਤਿੰਨੇ ਚੀਜ਼ਾਂ ਇਹਨਾਂ ਰੂਹਾਂ ਵਿਚ ਬੇ-ਅੰਤ ਹੁੰਦੀਆਂ ਹਨ, ਸਿਰਫ਼ ਵਟਾਂਦਰਾ ਹੀ ਦਰਕਾਰ ਹੁੰਦਾ ਹੈ। ਦਰਦ, ਸਨੇਹ ਤੇ ਪ੍ਰੇਮ-ਤਕਣੀ ਉਹਨਾਂ ਚੀਜ਼ਾਂ ਵਿਚੋਂ ਹਨ, ਜਿਹੜੀਆਂ ਧੀਆਂ ਵਾਂਗ ਉਸ ਘਰ ਨੂੰ ਆਬਾਦ ਨਹੀਂ ਕਰ ਸਕਦੀਆਂ ਜਿਸ ਵਿਚ ਉਹ ਪੈਦਾ ਹੁੰਦੀਆਂ ਹਨ। ਇਹ ਵਟਾਈਆਂ ਆਬਾਦੀ, ਤੇ ਅਣਵਟੀਆਂ ਬਰਬਾਦੀ ਦਾ ਕਾਰਨ ਹੁੰਦੀਆਂ ਹਨ।

ਕਾਸ਼, ਕਦੇ ਸਾਨੂੰ ਇਹ ਭੇਤ ਸਮਝ ਆ ਜਾਵੇ! ਜਿਸ ਦੁਨੀਆ ਵਿਚ ਏਨੀਆਂ ਭੁਖੀਆਂ ਰੂਹਾਂ ਹੋਣ, ਓਥੇ ਤੇ ਭੁਖਿਆਂ ਰਹਿਣ ਦੀ ਕੋਈ ਮਜਬੂਰੀ ਨਹੀਂ ਹੋਣੀ ਚਾਹੀਦੀ। ਕਿਉਂਕਿ ਭੁਖੀਆਂ ਰੂਹਾਂ ਵਿਚ ਪਰਸਪਰ ਤ੍ਰਿਪਤੀ ਦੀ ਸੰਭਾਵਨਾ ਲੁਕੀ ਹੁੰਦੀ ਹੈ। ਸਿਰਫ਼ ਓਥੇ ਹੀ ਕਠੋਰਤਾ ਤੇ ਬੇ-ਦਰਦੀ ਹੋ ਸਕਦੇ ਹਨ, ਜਿਥੇ ਕਿਸੇ ਨੂੰ ਕਿਸੇ ਦੀ ਭੁਖ ਨਾ ਹੋਵੇ। ਹਰ

ਕੋਈ ਆਪਣੇ ਹੀ ਆਪ ਵਿਚ ਮਸਤ ਤੇ ਸਾਥੀਆਂ ਤੋਂ ਬੇ-ਧਿਆਨ ਫਿਰਦਾ ਹੋਵੇ।

ਸਰਦਾਰ ਨੌਰੰਗ ਸਿੰਘ ਜੀ ਦੀਆਂ ਇਹ ਦਰਦ ਭਰੀਆਂ ਕਹਾ-ਣੀਆਂ ਸਾਨੂੰ ਸਾਡੀ ਦੁਨੀਆ ਦੀ ਆਤਮਕ ਭੁਖ ਨਾਲ ਜਾਣੂ ਕਰਾ ਕੇ ਸਾਡੇ ਵਿਚ ਉਹ ਮਾਨਸਕ ਅਵਸਥਾ ਪੈਦਾ ਕਰ ਸਕਦੀਆਂ ਹਨ, ਕਿ ਅਸੀਂ ਆਪਣੇ ਗੁਆਂਢੀਆਂ ਵਿਚੋਂ ਭੁਖੀ ਰੂਹ ਨੂੰ ਫ਼ੌਰਨ ਪਛਾਣ ਲਈਏ।

ਤੇ ਯਕੀਨ ਜਾਣੋ, ਦੋ ਭੁਖੀਆਂ ਰੂਹਾਂ ਮਿਲ ਕੇ ਪ੍ਰਸਪਰ ਰਜੇਵੇਂ ਦੀ ਅਵਸਥਾ ਪੈਦਾ ਕਰ ਸਕਦੀਆਂ ਹਨ। ਇਹ ਆਤਮਕ ਦੁਨੀਆ ਦੀ ਸਭ ਤੋਂ ਵਡੀ ਰਿਆਇਤ ਹੈ। ਸਰੀਰਕ ਦੁਨੀਆ ਵਿਚ ਆਪਣੀ ਖ਼ੁਰਾਕ ਭੁਖਿਆਂ ਨਾਲ ਸਾਂਝੀ ਕੀਤਿਆਂ ਸ਼ਾਇਦ ਰਜ ਕੋਈ ਵੀ ਨਾ ਸਕੇ, ਸਗੋਂ ਕਈ ਰਜੇ ਭੁਖੇ ਹੋ ਜਾਣ। ਪਰ ਆਤਮਕ ਦੁਨੀਆ ਵਿਚ ਸਿਰਫ਼ ਆਪਣੇ ਦਰਦ ਇਕੱਠੇ ਕਰਨ ਜਾਂ ਸਨੇਹੀ ਕੰਨਾਂ ਚੋਂ ਸੁਣਾ ਕਢਣ ਨਾਲ ਹੀ ਭੁਖਾਂ ਦੂਰ ਹੋ ਜਾਂਦੀਆਂ ਹਨ।

ਮੈਂ ਕ੍ਰਿਤਗਯ ਹਾਂ ਕਿ ਸਰਦਾਰ ਨੌਰੰਗ ਸਿੰਘ ਜੀ ਨੇ ਏਨੀਆਂ ਭੁਖੀਆਂ ਰੂਹਾਂ ਮੇਰੇ ਗਿਆਨ ਵਿਚ ਆਂਦੀਆਂ ਹਨ। ਮੈਂ ਆਪਣੇ ਪੂਰੇ ਦਿਲ ਨਾਲ ਆਪਣੀ ਸਾਰੀ ਭੁਖ ਤੇ ਆਪਣਾ ਰਜੇਵਾਂ ਇਨ੍ਹਾਂ ਰੂਹਾਂ ਨਾਲ ਸਾਂਝੇ ਕਰਦਾ ਹਾਂ।

ਪ੍ਰੀਤ ਨਗਰ,
੨੧-੩-੪੧

ਗੁਰਬਖ਼ਸ਼ ਸਿੰਘ

# ਮੇਰੇ ਵਲੋਂ

ਮੈਨੂੰ ਜ਼ਿੰਦਗੀ ਇਕ ਕਹਾਣੀ ਜਾਪਦੀ ਹੈ। ਇਹਦਾ ਪਹੁ ਫਟਾਲਾ ਊਸ਼ਾ, ਆਥਣ ਤੇ ਇਹਦਾ ਅਮੁਕ ਅਕਾਸ਼ ਕਹਾਣੀ ਨਾਲ ਭਰਪੂਰ ਹਨ। ਇਹ ਅਜ਼ਲ ਤੋਂ ਲਿਖੀ ਜਾ ਰਹੀ ਹੈ। ਮੁੱਕੇਗੀ ਕਦੋਂ ? ਕੁਝ ਪਤਾ ਨਹੀਂ। ਜ਼ਿੰਦਗੀ ਵਿਚ ਇਕ ਰੂਹਾਨੀ ਭੁੱਖ ਹੈ ਜਿਸ ਕਰ ਕੇ ਦੁਖਾਂ, ਦਰਦਾਂ, ਗ਼ਮਾਂ, ਪੀੜਾਂ ਚੀਸਾਂ ਦੀਆਂ ਤ੍ਰਾਟਾਂ ਬਾਹਲੀਆਂ ਹਨ। ਭੁੱਖ ਦੀ ਬੇਕਰਾਰੀ ਨਾਲ ਜਦੋਂ ਕੋਈ ਜ਼ਿੰਦਗੀ ਲਰਜ਼ਦੀ ਹੈ, ਬਿਜਲੀ ਕੌਂਦਦੀ ਹੈ, ਬੱਦਲ ਪਾਟਦਾ ਹੈ, ਬੂੰਦਾਂ ਛਣ ਛਣ ਅਖਰ ਬਣਦੀਆਂ ਤੇ ਕਹਾਣੀ ਰੂਪਮਾਨ ਹੁੰਦੀ ਹੈ।

ਅਨੁਭਵਾਂ ਨੂੰ ਕਾਗ਼ਜ਼ ਦੀ ਹਿਕ ਉਤੇ ਰਖਣ ਲਈ ਮੈਂ ਸਦਾ ਹੀ ਬਿਹਬਲ ਹੋ ਉਠਦਾ ਰਿਹਾ ਹਾਂ। ਕਿਉਂਕਿ ਕਈ ਛਲਕਦੇ ਹੰਝੂਆਂ, ਕੂੰਦੀਆਂ ਅਖਾਂ ਤੇ ਝੁਰੜਿਆਂ ਚਿਹਰਿਆਂ ਉਤੇ ਮੈਨੂੰ ਕਹਾਣੀ ਦੀ ਫੜ-ਫੜਾਹਟ ਸੁਣਾਈ ਦੇਂਦੀ ਰਹੀ ਹੈ। ਉਨ੍ਹਾਂ ਫੜਫੜਾਹਟਾਂ ਨੂੰ ਮੇਰੀ ਕਲਮ ਫੜ ਸਕੀ ਹੈ ਕਿ ਨਹੀਂ – ਪਤਾ ਨਹੀਂ। ਮੇਰੀਆਂ ਕੋਸ਼ਿਸ਼ਾਂ ਤੁਹਾਡੇ ਅਗੇ ਹਨ। ਤ੍ਰੁਟੀਆਂ ਤੋਂ ਜਾਣੂ ਹੋ ਕੇ ਮੈਂ ਪਰਸੰਨ ਹੋਵਾਂਗਾ। ਮੈਂ ਸਰਦਾਰ ਗੁਰਬਖ਼ਸ਼ ਸਿੰਘ ਜੀ ਐਡੀਟਰ ਪ੍ਰੀਤ ਲੜੀ ਦਾ ਦੇਣਦਾਰ ਹਾਂ, ਜਿਨ੍ਹਾਂ ਨੇ ਮੇਰੀ ਅੱਲੜ੍ਹ ਕਲਮ ਨੂੰ ਕਹਾਣੀ ਦੇ ਕਈ ਰਾਜ਼ ਸਮਝਾਏ ਹਨ।

ਪ੍ਰੀਤ-ਨਗਰ
੨੧–੩–੪੧

ਨੌਰੰਗ ਸਿੰਘ

## ਪਾਰਲਾ ਪਾਸਾ

ਉਮਰਾ ਮੁਹਾਣਾ ਨਿਤ ਸੁਵਖਤੇ ਹੀ ਬੇੜੀ ਖੇਣ ਲਈ ਪੱਤਣ ਤੇ ਚਲਾ ਜਾਂਦਾ। ਉਹਦੀ ਚੰਚਲ ਨੈਣ, ਇਕਲਾਪੀ ਧੀ ਮਰੀਨਾਂ ਉਹਦੇ ਨਾਲ ਹੁੰਦੀ ਸੀ। ਉਹ ਮਸੂਮ ਜਿਹੀ ਵਰੇਸ ਦੀ ਕਲੀ ਕਿਸੇ ਵੀ ਅੱਖ ਦੀ ਸ਼ਿਸਤ ਬਣੇ ਬਿਨਾਂ ਨਹੀਂ ਸੀ ਰਹਿੰਦੀ।

ਜਦੋਂ ਸੂਰਜ ਚੜ੍ਹਦਾ ਨਦੀ ਦੇ ਪਾਣੀ ਨੂੰ ਕਿਰਮਚੀ ਬਣਾਉਂਦਾ, ਤਾਂ ਸੂਹੇ ਥਰਕਦੇ ਪਾਣੀ ਦਾ ਅਕਸ ਕੰਢੇ ਉਤੇ ਖਲੋਤੀ ਮਰੀਨਾਂ ਦੇ ਮੂੰਹ ਤੇ ਫੁਹਾਰਿਆ ਜਾਂਦਾ। ਕੋਲ ਖਲੋਤਾ ਉਮਰਾ ਬੱਚੀ ਦੇ ਮੂੰਹ ਉਤੋਂ ਆਪਣੀ ਬੀਤੀ ਜ਼ਿੰਦਗੀ ਦੇ ਦਿਹਾੜੇ ਇਕ ਪੁਸਤਕ ਵਾਂਗ ਪੜ੍ਹਦਾ।

ਮਰੀਨਾਂ ਨਿੱਕੀ ਹੁੰਦੀ ਦੀ ਮਾਂ ਮਰ ਗਈ ਸੀ। ਉਮਰੇ ਨੇ ਪਤਨੀ ਦੀ ਯਾਦ ਦੇ ਹੰਝੂ ਸਿੰਜ ਸਿੰਜ ਕੇ ਏਸ ਪੰਖੜੀ ਨੂੰ ਪਾਲਿਆ ਸੀ। ਮਰੀਨਾਂ ਆਪਣੇ ਪਿਓ ਕੋਲੋਂ ਕਈ ਵਾਰ ਪੁਛਦੀ ਹੁੰਦੀ ਸੀ।

"ਅੱਬਾ ਮਾਂ ਕਿੱਥੇ ਟੁਰ ਗਈ ਏ ?"

"ਪਾਰ" ਉਮਰਾ ਉਰਾਰ ਖਲੋਤਾ ਪਾਰਲੇ ਕੰਢੇ ਵਲ ਉਂਗਲ ਕਰਦਾ।

ਮਰੀਨਾਂ ਦੀ ਤੀਬਰਤਾ ਹੋਰ ਵਧ ਜਾਂਦੀ, ਤੇ ਉਹ ਮੁੜ ਪੁਛਦੀ:–

"ਆਪਾਂ ਵੀ ਓਥੇ ਜਾਵਾਂਗੇ ਅੱਬਾ ਕਦੇ ...... ਮਾਂ ਕੋਲ ...... ਹੈਂ ਅੱਬਾ!"

ਉਮਰਾ ਕਿਸੇ ਖ਼ਿਆਲ ਵਿਚ ਡੁਬਾ ਚੁਪ ਖਲੋਤਾ ਬੇੜੀ ਦੇ ਬਾਦ-ਬਾਨਾਂ ਵਲ ਵਿੰਹਦਾ ਰਹਿੰਦਾ। ਨਦੀ ਵਿਚ ਛੱਲਾਂ ਉਹਦੇ ਦਿਲ ਦੀ ਧੜਕਣ ਵਾਂਗ ਉਭਰਦੀਆਂ ਤੇ ਕੰਢਿਆਂ ਵਲ ਵਿਛਦੀਆਂ ਗੁਆਚ ਜਾਂਦੀਆਂ। ਕੋਈ ਮੱਛੀ ਪਾਣੀ ਵਿਚੋਂ ਸਿਰ ਕੱਢ ਕੇ ਛੁਲਕ ਕਰਦੀ ਚੁਭੀ ਮਾਰ ਜਾਂਦੀ। ਪਤਨੀ ਨਾਲ ਬੀਤੀ ਜ਼ਿੰਦਗਾਨੀ ਉਹਦੀਆਂ ਅੱਖਾਂ ਅਗੇ ਤਣ ਜਾਂਦੀ। ਉਹ ਮਰੀਨਾਂ ਦੇ ਪ੍ਰਸ਼ਨ ਦਾ ਕੋਈ ਉੱਤਰ ਨਾ ਦੇਂਦਾ। ਮਰੀਨਾਂ ਪਿਓ ਦੀ ਉਂਗਲ ਖਿੱਚ ਕੇ ਮੁੜ ਪੁਛਦੀ:–

"ਬੋਲ ਅੱਬਾ ...... ਦੱਸ ਵੀ ...... ਆਪਾਂ ਜਾਵਾਂਗੇ ਨਾ ਓਥੇ?"

"ਹਾਂ ... ਜਾਵਾਂਗੇ ਪੁਤ੍ਰ ...... ਪਾਰ ...... ਪਾਰ" ਏਦੂੰ ਵਧ ਉਮਰਾ ਕੁਝ ਆਖ ਨਾ ਸਕਦਾ।

ਪਾਰਲਾ ਪਾਰ ਕੀ ਹੈ ? ਇਹ ਜਾਨਣ ਦੀ ਮਰੀਨਾਂ ਨੂੰ ਬੜੀ ਰੀਝ ਸੀ। ਉਹ ਪਤਣ ਤੇ ਆਉਂਦੀ ਹੀ ਪਿਓ ਤੋਂ ਕੋਈ ਨਾ ਕੋਈ ਗੱਲ ਪਾਰਲੇ ਪਾਸੇ ਬਾਰੇ ਪੁਛਦੀ, ਪਰ ਉਮਰਾ ਅਕਾਸ਼ ਵਲ ਤਕਦਾ ਜਾਂ ਪਾਣੀ ਦੀਆਂ ਡੂੰਘਾਈਆਂ ਅੰਦਰ ਝਾਕਦਾ ਹੂੰ – ਹਾਂ ਕਰ ਛੱਡਦਾ।

ਮਰੀਨਾਂ ਘੋਗੇ ਸਿੱਪੀਆਂ ਨਾਲ ਕੱਲੀ ਹੀ ਕੰਢੇ ਦੀ ਰੇਤ ਉਤੇ ਖੇਡਦੀ। ਕਦੇ ਸਿੱਪੀਆਂ ਨੂੰ ਭੰਨ ਕੇ ਕੀਚਰਾਂ ਕਰ ਦੇਂਦੀ, ਕਦੇ ਨਦੀ ਵਿਚ ਸੁੱਟ ਪਾਂਦੀ। ਜਾਓ "ਸਿੱਪੀਓ ਪਾਰਲੇ-ਪਾਸੇ।"

ਬੁੱਢਾ ਉਮਰਾ ਮਰੀਨਾਂ ਦੀਆਂ ਖੇਡਾਂ ਨੂੰ ਤਕ ਕੇ ਅੱਖਾਂ ਵਿਚ ਹਸਦਾ।

ਮਾਛੀ ਆ ਕੇ ਆਪਣੇ ਜਾਲ ਪਾਣੀ ਵਿਚ ਸੁੱਟ ਦੇਂਦੇ। ਮਰੀਨਾਂ ਤੜਫਦੀਆਂ ਮੱਛੀਆਂ ਕੋਲ ਜਾ ਖਲੋਂਦੀ ਤੇ ਉਨ੍ਹਾਂ ਨੂੰ ਪਿਆਰਦੀ। ਮੱਛੀਆਂ ਦੇ ਧੁਪ ਵਿਚ ਚਿਲਕਦੇ ਪਰ ਉਹਦੇ ਮਨ ਨੂੰ ਮੋਹ ਲੈਂਦੇ। ਕਦੇ ਕਿਸੇ ਮੱਛੀ

ਨੂੰ ਉਹ ਮਾਛੀਆਂ ਦੀ ਅੱਖ ਬਚਾ ਕੇ ਪਾਣੀ ਵਿਚ ਵਗਾਹ ਮਾਰਦੀ ਤੇ ਕਹਿੰਦੀ:– "ਜਾਓ ਮੱਛੀਓ ਪਾਰਲੇ-ਪਾਸੇ, ਨੱਸ ਜਾਓ।"

ਮਾਹੀਗੀਰ ਉਹਦੀਆਂ ਗੁਸਤਾਖ਼ੀਆਂ ਤੋਂ ਛਿੱਥੇ ਕਦੇ ਨਹੀਂ ਸਨ ਪੈਂਦੇ, ਉਹ ਸਦਾ ਹੀ ਉਹਨੂੰ ਮਾਫ਼ ਕਰ ਛੱਡਦੇ ਸਨ।

ਪਾਰਲੇ ਪਾਸੇ ਦੀ ਦੁਨੀਆਂ ਕਿਹੋ ਜਿਹੀ ਹੈ, ਇਹ ਮਰੀਨਾਂ ਦੀ ਧੁਨ ਸੀ। ਉਹ ਕੰਢੇ ਨੇੜੇ ਦੀ ਕਿਸੇ ਉੱਚੀ ਚਟਾਨ ਉਤੇ ਚੜ੍ਹ ਜਾਂਦੀ, ਪੱਬਾਂ ਪਰਨੇ ਹੋ ਕੇ ਪਾਰਲੇ ਪਾਸੇ ਵਲ ਤਕਦੀ। ਅਥਾਹ ਪਾਣੀਆਂ ਤੋਂ ਪਰੇ ਉਹਨੂੰ ਕੰਢਾ ਬੇ-ਮਲੂਮਾ ਜਿਹਾ ਨਜ਼ਰੀਂ ਆਉਂਦਾ ਅਤੇ ਹੋਰ ਪਰੇ ਧਰਤੀ ਅਕਾਸ਼ ਦਾ ਚੁਮੇਲ – ਬਸ ਏਦੂੰ ਅਗਾਂਹ ਉਹਦੀ ਨਜ਼ਰ ਗੁਆਚ ਜਾਂਦੀ।

ਪਾਰਲੇ ਪਾਸਿਓਂ ਆਪਣੇ ਪਿਓ ਦੀ ਬੇੜੀ ਵਿਚੋਂ ਲਹਿੰਦੇ ਪੂਰ ਨੂੰ ਉਹ ਬੜੇ ਨਿੱਘ ਨਾਲ ਮਿਲਦੀ। ਮੁਸਾਫ਼ਰਾਂ ਕੋਲੋਂ ਪਾਰਲੇ ਦੇਸ ਦੇ ਹਾਲ ਪੁਛਦੀ – "ਕੀ ਉਥੇ ਚੰਨ ਹੈ, ਤਾਰੇ ਹੈਨ; ਮਨੁਖ ਤੇ ਜਨਾਨੀਆਂ– ਕਿਤੇ ਮੇਰੀ ਮਾਂ ਨੂੰ ਵੀ ਕਿਸੇ ਤੱਕਿਆ ਹੈ ਪਾਰਲੇ ਦੇਸ ਵਿਚ?"

ਬਾਜ਼ੇ ਮੁਸਾਫ਼ਰ ਉਹਦੀ ਮਸੂਮੀਅਤ ਤੇ ਹਸ ਛਡਦੇ, ਕਈ ਆਖਦੇ ਕੁੜੀ ਝੱਲੀ ਹੈ, ਕਈ ਬੁੱਢੇ ਮੱਥੇ ਘੁੱਟੀਆਂ ਪਾ ਕੇ ਕਹਿੰਦੇ – "ਉਨਦੀ ਵਰੇਸੇ ਕੁੜੀ ਦਾ ਕੀ ਮਤਲਬ ਹੈ ਮਰਦਾਂ ਨਾਲ ਖੁਲ੍ਹਣ ਦਾ" ਉਹ ਮਰੀਨਾਂ ਨੂੰ ਝਿੜਕ ਕੇ ਪਰੇ ਕਰ ਦੇਂਦੇ।

ਮਰੀਨਾਂ ਨਦੀ ਉਤੋਂ ਉਡਦੇ ਜਨੌਰਾਂ ਤੇ ਕੁਰਲਾਂਦੀਆਂ ਕੂੰਜਾਂ ਨੂੰ ਵੇਖ ਕੇ ਅਕਾਸ਼ ਵਿਚ ਨਿਗਾਹਾਂ ਗੱਡ ਦੇਂਦੀ, "ਇਹ ਪਾਰਲੇ ਪਾਸੇ ਨੂੰ ਜਾਂਦੇ ਪੰਛੀ ਕੇਡੇ ਕਰਮਾਂ ਵਾਲੇ ਹਨ, ਇਹ ਉਸੇ ਦੇਸ਼ ਵਿਚ ਜਾਣਗੇ– ਰੱਬਾ ਕਦੇ ਮੇਰੇ ਵੀ ਖੰਭ ਹੁੰਦੇ।"

ਕੋਈ ਉਹਨੂੰ ਪਾਰਲੇ ਦੇਸ ਦੀ ਖ਼ਬਰ ਨਹੀਂ ਸੀ ਦੇਂਦਾ। ਜਦ ਉਹ ਬੇੜੀ ਦੇ ਬਾਦਬਾਨਾਂ ਨੂੰ ਪੌਣ ਨਾਲ ਭਰੇ ਹੋਏ ਤਕਦੀ ਤਾਂ ਉਹਦੇ ਡੌਲੇ ਫ਼ਰਕ ਉਠਦੇ। ਝਟ ਆਪਣੇ ਅੱਬਾ ਨੂੰ ਆਖਦੀ:–

"ਅੱਬਾ ਅਜ ਮੈਨੂੰ ਬੇੜੀ ਠਿਲ੍ਹਣ ਦੇਹ – ਮੈਂ ਪਾਰ ਜਾਣਾ ਹੈ –

ਆਪਣੀ ਮਾਂ ਦਾ ਦੇਸ ਤਕਣ ਲਈ – ਹੈਂ ਅੱਬਾ !"

ਉਮਰਾ ਲੰਮਾ ਸਾਹ ਖਿਚਦਾ, ਉਹਦੇ ਨੈਣ ਸਿਮ ਆਉਂਦੇ, "ਪੁੱਤਰ ਰਿਹਾੜ ਨ ਕਰ। ਅਜੇ ਤੇਰੀ ਸਮ੍ਰਥਾ ਨਾਜ਼ਕ ਹੈ। ਤੈਥੋਂ ਚਪੂ ਨਹੀਂ ਲਗਾਣਗੇ, ਪਤਵਾਰ ਦਾ ਰੁਖ਼ ਕੀਕਰ ਮੋੜੇਂਗੀ ਮੇਰੀ ਮਰੀਨੀ ? ਛੱਲਾਂ ਨਾਲ ਘੋਲ ਕਰਨੇ ਡਾਢੇ ਔਖੇ ਨੇ – ਵੇਖਦੀ ਨਹੀਂ ਤਿੱਖੀ ਪੌਣ ਅੱਗੇ ਮੇਰੀ ਵੀ ਕੋਈ ਵਾਹ ਨਹੀਂ ਜਾਂਦੀ।"

"ਪਰ ਮੈਂ ਪੌਣ ਨੂੰ ਚੀਰਦੀ ਲੰਘ ਜਾਵਾਂਗੀ ਅੱਬਾ ! ਨਦੀ ਦੀ ਹਿੱਕ ਨੂੰ ਬੇੜੀ ਨਾਲ ਲਕੀਰਦੀ" ਮਰੀਨਾਂ ਹਠ ਕਰਦੀ।

"ਬੌਲੀ - ਚਲ ਘਰ ਨੂੰ – ਆਥਣ ਹੋ ਗਈ ਹੈ ਮਾਹੀਗੀਰ ਪਰਤ ਗਏ ਹਨ, ਵਾਗੀ ਡੰਗਰਾਂ ਨੂੰ ਚਾਰ ਕੇ, ਉਹ ਤਕ ਘਰਾਂ ਨੂੰ ਮੁੜੇ ਜਾਂਦੇ ਹਨ। ਛੰਨ ਸਾਡੀ ਵਿਚ ਹਨੇਰਾ ਹੋਵੇਗਾ – ਚਲ ਕੇ ਦੀਵਾ ਬਾਲਣਾ ਹੈ – ਮੇਰੀ ਜੋਤ ਮਰੀਨਾਂ !"

ਉਮਰੇ ਦੇ ਮਗਰ ਮਗਰ ਜਾ ਕੇ ਛੰਨ ਵਿਚ ਉਹ ਆਥਣ ਦੀ ਜੋਤ ਜਗਾ ਦੇਂਦੀ।

ਕਦੇ ਉਮਰੇ ਨੂੰ ਪੂਰ ਪਾਰ ਲਿਜਾਂਦਿਆਂ ਜਾਂ ਉਰਾਰ ਲਿਆਉਂਦਿਆਂ ਗਾੜ੍ਹਾ ਨ੍ਹੇਰਾ ਹੋ ਜਾਂਦਾ। ਉਦੋਂ ਉਦਯ ਹੁੰਦੇ ਚੰਨ ਦੀ ਸੁਰਖ਼ੀ ਨਾਲ ਪੂਰਬ ਲਾਲ ਚੁੰਨੀ ਲਿਆਈਂ ਦਿਸਦਾ। ਨਦੀ ਦੇ ਪਾਣੀ ਵਿਚੋਂ ਉਭਰਦੀ ਚੰਨ ਦੀ ਟਿੱਕੀ ਮਰੀਨਾਂ ਨੂੰ ਈਕਰ ਜਾਪਦੀ ਜਾਣੀਦੀ ਕੋਈ ਸੁਨਹਿਰੀ ਬੇੜੀ ਅਕਾਸ਼ ਵਲ ਉੱਠ ਰਹੀ ਹੈ, ਜਿਹਦੇ ਵਿਚ ਉਹਦੀ ਮਾਂ ਉਹਨੂੰ ਮਿਲਣ ਲਈ ਤਰ ਕੇ ਆਵੇਗੀ। ਉਹ ਬਹਿਬਲ ਹੋ ਕੇ ਉਡੀਕਦੀ ਕਿ ਕਦੋਂ ਉਹ ਨੀਲੇ ਅੰਬਰ ਵਿਚੋਂ ਲੰਘਦੀ ਹੋਈ ਉਹਦੇ ਕੋਲ ਪਹੁੰਚੇਗੀ। ਉਹਦੀਆਂ ਅੱਖਾਂ ਚਮਕ ਪੈਂਦੀਆਂ ਤੇ ਉਹਦੇ ਅਣਵਾਹੇ ਵਾਲ ਉੱਡ ਉੱਡ ਨਦੀ ਦੀਆਂ ਲਹਿਰਾਂ ਵਲ ਧਾਂਦੇ।

* * * *

ਮਰੀਨਾਂ ਭਾਵੇਂ ਮੁਟਿਆਰ ਹੋ ਗਈ ਸੀ, ਪਰ ਬੱਚਪਨ ਦੀਆਂ

ਗੱਲਾਂ ਦੇ ਅਕਸ ਉਹਦੇ ਦਿਲੋਂ ਬੁਝੇ ਨਹੀਂ ਸਨ। ਬਾਲ ਵਰੇਸ ਦੀਆਂ ਕਈ ਸਿਮ੍ਰਤੀਆਂ ਬੁਢੇਪੇ ਤੀਕ ਦਿਲ ਦੀਆਂ ਤਹਿਆਂ ਵਿਚ ਲੁਕੀਆਂ ਲੰਘ ਜਾਂਦੀਆਂ ਹਨ, ਅਤੇ ਕਈ ਸ਼ੰਕੇ ਉਮਰ ਭਰ ਅਨ-ਨਵਿਰਤੇ ਹੀ ਟਿਕੇ ਰਹਿੰਦੇ ਹਨ।

ਮਰੀਨਾਂ ਦਾ ਬਚਪਨ ਤੋਂ ਇਹ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਸੀ ਕਿ ਪਾਰਲੇ ਪਾਸੇ ਦੀ ਬਸਤੀ ਕੋਈ ਵਚਿਤ੍ਰ ਦੇਸ ਹੈ।

ਮਰੀਨਾਂ ਨੇ ਇਕ ਦਿਨ ਹਠ ਨਾਲ ਅੱਬਾ ਨੂੰ ਆਖਿਆ ਕਿ ਉਹ ਬੇੜੀ ਠਿਲ੍ਹ ਕੇ ਪਾਰ ਲੈ ਜਾਵੇਗੀ, ਕੱਲੀ ਹੀ – ਆਪਣੀ ਹਿੰਮਤ ਤੇ ਜ਼ੋਰ ਨਾਲ – ਕਿਉਂਕਿ ਹੁਣ ਉਹ ਪਹਿਲੋਂ ਨਾਲੋਂ ਕਿਤੇ ਤਕੜੀ ਸੀ।

ਰਾਤ ਨਿਖਰੀ ਹੋਈ ਸੀ। ਚਾਨਣੀ ਨਦੀ ਦੀ ਸ਼ਾਂਤ ਹਿਕ ਉਤੇ ਚੁੰਮਣਾਂ ਪਈ ਸੁਟਦੀ ਸੀ। ਬੇੜੀ ਦੇ ਬਾਦਬਾਨ ਸਖਣੇ ਸਨ, ਕਿਉਂਕਿ ਫ਼ਿਜ਼ਾ ਵਿਚ ਇਕ ਰੁਮਕਾ ਵੀ ਪੌਣ ਦਾ ਨਹੀਂ ਸੀ ਹਿਲਦਾ। ਗੁੰਮਾ ਜਿਹਾ ਹੋਇਆ ਹੋਇਆ ਸੀ।

ਮਰੀਨਾਂ ਨੇ ਬੇੜੀ ਠਿਲ੍ਹ ਦਿਤੀ – ਹੌਲੀ ਹੌਲੀ ਤੋਰਦੀ ਸੀ, ਮਤੇ ਬੇ-ਕਾਬੂ ਹੀ ਹੋ ਜਾਵੇ। ਅਲ੍ਹੜ ਕੋਲੋਂ ਪਤਵਾਰ ਦਾ ਰੁਖ਼ ਵੀ ਸੇਧ ਵਿਚ ਨਹੀਂ ਸੀ ਰਹਿੰਦਾ। ਉਮਰਾ ਕੰਢੇ ਤੇ ਖਲੋਤਾ ਨੀਝ ਲਾ ਕੇ ਤੱਕ ਰਿਹਾ ਸੀ। ਚਪੂਆਂ ਉਤੇ ਮਰੀਨਾਂ ਦੀਆਂ ਬਾਹਾਂ ਉਡਦੀ ਕਬੂਤਰੀ ਦੇ ਖੰਭਾਂ ਵਾਂਗ ਖੁਲ੍ਹਦੀਆਂ ਸਨ।

ਕਿਸ਼ਤੀ ਵਿਚਕਾਰਲੀਆਂ ਧਾਰਾਂ ਵਿਚ ਵਹਿ ਰਹੀ ਸੀ। ਮੁੜ੍ਹਕੇ ਦੀਆਂ ਤਤੀਰੀਆਂ ਮਰੀਨਾਂ ਦੇ ਮੱਥੇ ਉਤੇ ਚਾਨਣੀ ਵਿਚ ਇੰਜ ਚਮਕ ਰਹੀਆਂ ਸਨ ਜੀਕਰ ਪਹਾੜ ਦੀ ਹਿੱਕ ਵਿਚੋਂ ਮਹੀਨ ਕੂਲਾਂ ਫੁਟ ਵਹਿੰਦੀਆਂ ਹਨ।

ਜਿਉਂ ਜਿਉਂ ਬੇੜੀ ਦੂਰ ਹੁੰਦੀ ਜਾਂਦੀ, ਉਮਰੇ ਦਾ ਦਿਲ ਧਕ ਧਕ ਪਿਆ ਕਰਦਾ ਸੀ।

ਏਕਾ ਏਕੀ ਕਹਿਰ ਦਾ ਝੱਖੜ ਝੁਲਿਆ। ਨਦੀ ਵਿਚ ਸ਼ੂਕਰ ਪੈਂਦਾ

ਹੋ ਗਈ, ਛੱਲਾਂ ਨੇ ਡੰਡ ਪਾ ਦਿੱਤੀ, ਬੇੜੀ ਦੇ ਬਾਦਬਾਨ ਪਾਟ ਗਏ, ਹਨੇਰਾ ਹੀ ਹਨੇਰਾ ਹੋ ਗਿਆ। ਬੇੜੀ ਕਿੱਥੇ ਹੈ, ਮਰੀਨਾਂ ਕਿਧਰ ਗਈ? ਉਮਰਾ ਸੁਦਾਈ ਜਿਹਾ ਹੋ ਗਿਆ। ਕੰਢੇ ਤੇ ਹੌਂਕਦਾ ਫਿਰਦਾ ਸੀ।

ਸਵੇਰ ਸਾਰ ਜਦੋਂ ਸੂਰਜ ਨੇ ਪਹਿਲੀਆਂ ਕ੍ਰਿਣਾਂ ਕਾਇਨਾਤ ਤੇ ਸੁਟੀਆਂ ਤਾਂ ਇਕ ਬਰੇਤੀ ਦੇ ਚਮਕੀਲੇ ਕਿਣਕਿਆਂ ਉੱਤੋਂ ਮਰੀਨਾਂ ਉਮਰੇ ਨੂੰ ਲਭ ਪਈ। ਮਮਤਾ ਦਾ ਮਾਰਿਆ ਭੱਜ ਕੇ ਆਪਣੀ ਬੱਚੀ ਨੂੰ ਚੰਬੜ ਗਿਆ – ਜਿਗਰ ਦੀ ਟੁਕੜੀ ਨੂੰ। "ਮਰੀਨਾਂ – ਮਰੀਨਾਂ – ਬੋਲ – ਮੇਰੀ ਮਰੀਨੀ।"

ਉਸ ਮਰੀਨੀ ਚੁਕ ਕੇ ਕੰਧਾੜੇ ਲਾ ਲਈ। ਮਰੀਨਾਂ ਦੇ ਵਾਲਾਂ ਵਿਚ ਫਸੇ ਹੋਏ ਰੇਤ ਦੇ ਜ਼ੱਰੇ ਮੋਤੀਆਂ ਵਾਂਗ ਪਏ ਲਿਸ਼ਕਦੇ ਸਨ।

ਛੰਨ ਵਿਚ ਲਿਆ ਕੇ ਕਈ ਉਪਾਆਂ ਹੀਲਿਆਂ ਨਾਲ ਮਰੀਨਾਂ ਨੂੰ ਹੋਸ਼ ਵਿਚ ਆਂਦਾ – ਮਰੀਨਾਂ ਕੁਝ ਹਿੱਲੀ – ਉਮਰੇ ਨੇ ਸਾਹ ਡੱਕ ਲਏ, ਤੇ ਦਿਲ ਦੀ ਧੜਕਣ ਨੂੰ ਅੰਦਰ ਹੀ ਅੰਦਰ ਨਪਿਆ ਕਿ ਸਾਹ ਤੇ ਧੜਕਣ ਦਾ ਸ਼ੋਰ ਕਿਤੇ ਸੁਹਲ ਮਰੀਨੀ ਨੂੰ ਮੁੜ ਬੇ-ਹੋਸ਼ ਨਾ ਕਰ ਦੇਵੇ।

ਮਰੀਨਾਂ ਦੀਆਂ ਝਿੰਮਣੀਆਂ ਫਰਕੀਆਂ, ਪਲਕਾਂ ਉਘੜੀਆਂ ਤੇ ਆਸਤਾ ਆਸਤਾ ਬੁਲ੍ਹ ਖੁਲ੍ਹੇ।

"ਅੱਬਾ ...... ਆ ...... ਗਿਆ ਹੈ ਪਾਰਲਾ ...... ਪਾਸਾ – ਮੇਰੀ ਮਾਂ ਦਾ ...... ਦੇਸ – ਬਸ ਹੁਣ ਮੈਨੂੰ ਕੋਈ ਚਿੰਤਾ ਨਹੀਂ।"

ਪਹੁ ਫਟ ਚੁਕੀ ਸੀ, ਚਿੜੀਆਂ ਦੀ ਚੂੰ ਚੂੰ ਤੇ ਘੁਗੀਆਂ ਦੀ ਕੂ ਕੂ ਚੁਫੇਰੇ ਛਿੜੀ ਹੋਈ ਸੀ। ਉਮਰੇ ਦੀ ਜਾਗ ਖੁਲ੍ਹ ਗਈ। ਤਕਿਆ ਮਰੀਨਾਂ ਉਹਦੇ ਮੰਜੇ ਕੋਲ ਖੜੀ ਆਖ ਰਹੀ ਸੀ: "ਚਲ ਅੱਬਾ! ਪੱਤਣ ਨੂੰ – ਅਜ ਮੈਂ ਪਾਰਲੇ ਪਾਸੇ ਜ਼ਰੂਰ ਜਾਣਾ ਹੈ।"

---

# ਤਾਰੋ

ਤਾਰੋ, ਨੱਥੂ ਚਮਿਆਰ ਦੀ ਕੁੜੀ ਦੁਪਹਿਰਾਂ ਤੋਂ ਰੰਬਾ ਲੈ ਕੇ ਨਿਕਲੀ ਸੀ। ਕਈ ਖੇਤਾਂ ਵਿਚ ਘਾਹ ਲਈ ਗਈ,ਕਿਤੋਂ ਜੱਟ ਨੇ ਲਲਕਾਰ ਕੇ ਕਢ ਦਿੱਤਾ, ਤੇ ਕਿਤੋਂ ਉਹਨੂੰ ਘਾਹ ਨਾ ਲਭਾ। ਉਹ ਅਜ ਡਾਢੀ ਨਿਰਾਸ ਸੀ। ਘਾਹ ਓਹਨੇ ਜ਼ਰੂਰੀ ਖੜਣਾ ਸੀ, ਕਿਉਂਕਿ ਉਹਨਾਂ ਦੀ ਲਵੇਰੀ ਕਲ੍ਹ ਤੋਂ ਭੁਖੀ ਹੋਣ ਕਰ ਕੇ ਦੁਧ ਨਹੀਂ ਸੀ ਦੇਂਦੀ। ਉਹ ਖਾਲੋ ਖਾਲ ਟੁਰੀ ਗਈ। ਹੰਭੀ ਥੱਕੀ ਨੇ ਇਕ ਸਰਕੜੇ ਦਾ ਝੁੰਡ ਵੱਟ ਤੇ ਤੱਕਿਆ, ਓਹਦੀ ਛਾਵੇਂ ਬਹਿ ਗਈ। ਪਾਟੀ ਹੋਈ ਚੁੰਨੀ ਦੇ ਪੱਲੇ ਨਾਲ ਮੂੰਹ ਦਾ ਮੁੜ੍ਹਕਾ ਪੂੰਝਿਆ। ਉਹਦੀਆਂ ਗੱਲ੍ਹਾਂ ਧੁਪ ਨਾਲ ਸੂਹੀਆਂ ਹੋ ਗਈਆਂ ਸਨ।

ਥੋੜਾ ਅਗੇਰੇ ਜਿਉਣੇ ਦਾ ਮੁਰੱਬਾ ਸੀ। ਹਵਾ ਦੇ ਬੁਲਿਆਂ ਨਾਲ ਓਹਦੀ ਕਪਾਹ ਦਾ ਹਰਾ ਕਚੂਰ ਕਿਆਰਾ ਲਹਿਰਾਂ ਵਾਂਗ ਝੂਮਦਾ ਸੀ। ਤਾਰੋ ਉੱਠ ਕੇ ਉਸ ਕਪਾਹ ਦੇ ਕੰਢੇ ਚਲੀ ਗਈ। ਜਦੋਂ ਗਹੁ ਨਾਲ

ਤੱਕਿਆ ਤਾਂ ਉਸ ਕਪਾਹ ਵਿਚ ਲੁਪਰ ਲੁਪਰ ਕਰਦਾ ਖੱਬਲ ਡਿੱਠਾ। ਉਹਦੀਆਂ ਅੱਖਾਂ ਚਮਕੀਆਂ, ਪਰ ਦੂਜੇ ਹੀ ਪਲ ਉਹਦਾ ਮੂੰਹ ਫਿੱਕਾ ਪੈ ਗਿਆ, ਜਦੋਂ ਉਹਨੂੰ ਚੇਤਾ ਆਇਆ, ਕਿ ਜਿਉਣਾ ਕੇਡਾ ਅੱਖੜ ਮੁੰਡਾ ਸੀ। ਕੀਕਰ ਉਹਨੇ ਕਈ ਚਮਿਆਰੀਆਂ ਘਾਹ ਖੋਤਦੀਆਂ ਕੁਟ ਕੁਟ ਕੇ ਬੇਸੁਧ ਬਣਾ ਘਤੀਆਂ ਸਨ। ਕੀਕਰ ਸਾਰੀ ਚਮਿਆਰੜੀ ਉਹਦੇ ਨਾਉਂ ਤੋਂ ਕੰਬਦੀ ਤੇ ਓਹਨੂੰ ਕਸਾਈ ਆਂਹਦੀ ਸੀ। ਨਾਲ ਹੀ ਉਹਨੂੰ ਆਪਣੀ ਭੁਖੀ ਮਹਿੰ ਦੀ ਚਿੰਤਾ ਵਢ ਵਢ ਪਈ ਖਾਂਦੀ ਸੀ। ਓੜਕ ਉਸ ਇਕ ਔਖਾ ਜਿਹਾ ਸਾਹ ਭਰਿਆ ਤੇ ਕਪਾਹ ਵਿਚ ਵੜ ਗਈ, ਜਿਹਨੂੰ ਫੁਲ ਪੈਣੇ ਸ਼ੁਰੂ ਹੀ ਹੋਏ ਸਨ। ਆਪਣੀ ਚੁੰਨੀ ਲਾਹ ਕੇ ਵਛਾਈ ਤੇ ਰੰਬਾ ਵਾਹੁਣ ਲਗ ਪਈ।

ਆਥਣ ਹੋ ਗਈ ਸੀ। ਹਾਲੀ ਪੱਠਾ ਦੱਥਾ ਲੈ ਕੇ ਘਰਾਂ ਨੂੰ ਮੁੜ ਰਹੇ ਸਨ। ਤੇ ਕਈ ਘਰੋਂ ਮਰੱਬਿਆਂ ਦੀ ਵੇਖ ਭਾਲ ਲਈ ਖੇਤਾਂ ਨੂੰ ਵਗੇ ਆਉਂਦੇ ਸਨ। ਜਿਉਣਾ ਖ਼ਾਕੀ ਚਾਦਰ ਬੰਨ੍ਹੀਂ ਤੇ ਕੰਨ ਤੇ ਸ਼ਮਲਾ ਲਮਕਾਈ ਮਸਤ, ਮਰੱਬੇ ਨੂੰ ਝੂਮਦਾ ਜਾਂਦਾ ਸੀ। ਓਹਨੇ ਦੂਰੋਂ ਖੇਤ ਵਲ ਨਿਗਾਹ ਮਾਰੀ ਤਾਂ ਕਪਾਹ ਵਿਚ ਕੁਝ ਹਿਲ-ਜੁਲ ਤੱਕੀ, ਤਾੜ ਗਿਆ ਕੋਈ ਘਾਹੀ ਹੋਵੇਗਾ। ਓਹਨੂੰ ਰੋਹ ਚੜ੍ਹ ਗਿਆ "ਇਨ੍ਹਾਂ ਬੇਈਮਾਨ ਚਮਿਆਰਾਂ ਨੂੰ ਇੰਨਾ ਕੁਟੀ ਫਾਂਟੀਦਾ ਏ, ਏਨੀ ਇਨ੍ਹਾਂ ਦੀ ਛਿਲ ਲਾਹੀਦੀ ਏ – ਪਰ ਇਹ ਬੇਸ਼ਰਮ ਇਕ ਨਹੀਓਂ ਜਾਣਦੇ, ਕਪਾਹ ਨੂੰ ਫੁਲ ਪੈਣ ਡਹੇ ਨੇ, ਇਹ ਫੇਰ ਉਥੇ ਆ ਘੁਸੜਦੇ ਨੇ" ਜਿਉਣਾ ਗੁਸੇ ਵਿਚ ਬੁੜ ਬੜਾਂਦਾ ਵਾਹੋ-ਦਾਹ ਵਗਿਆ ਜਾਂਦਾ ਸੀ, 'ਅੱਜ ਵਾਲੇ ਦੀ ਚੰਗੂ ਖ਼ਬਰ ਲਵਾਂਗਾ' ਓਹਦੇ ਕ੍ਰੋਧ ਦੀ ਲਾਟ ਭੜਕੀ ਤੇ ਨੱਸ ਕੇ ਕਪਾਹ ਦੀ ਵੱਟ ਤੇ ਜਾ ਖਲੋਤਾ, "ਕੌਣ ਏਂ ਓਏ ਤੂੰ ਮੇਰੀ ਹਿੱਕ ਲੂਹਣ ਵਾਲਿਆ ?" ਉਹਦੇ ਬੁਲ੍ਹ ਗੁਸੇ ਨਾਲ ਪਏ ਕੰਬਦੇ ਸਨ।

ਸਹਿਮੀ ਹੋਈ ਤਾਰੋ ਉਠਕੇ ਖਲੋ ਗਈ, ਓਹਦੀਆਂ ਅਣਵਾਹੀਆਂ

ਭੁਸਲੀਆਂ ਲਟੂਰੀਆਂ ਉਤੇ ਲਹਿੰਦੇ ਸੂਰਜ ਦੀਆਂ ਕਿਰਨਾ ਥੱਰਾ ਰਹੀਆਂ ਸਨ। ਕਪਾਹ ਦੇ ਸਾਵੇ ਪੱਤੇ ਓਹਦੇ ਮੂੰਹ ਪਰ ਹਵਾ ਨਾਲ ਫੜ ਫੜ ਵਜਦੇ ਸਨ। ਉਹ ਕੁਝ ਨ ਕੂਈ। "ਤੂੰ ਐਥੇ ਕਿਉਂ ਆਈ ? ਜਦੋਂ ਤੈਨੂੰ ਪਤਾ ਏ ਮੈਂ ਕਿਸੇ ਨੂੰ ਘਾਹ ਨਹੀਂ ਲੈਣ ਦਿੰਦਾ" ਜਿਉਣੇ ਕੜਕ ਕੇ ਕਿਹਾ। ਤਾਰੋ ਹਥ ਵਿਚ ਰੰਬਾ ਲਈ, ਅੱਖਾਂ ਧਰਤੀ ਵਿਚ ਗਡ ਕੇ ਚੁਪੀਤੀ ਖੜੀ ਰਹੀ। "ਪੱਥਰ ਹੋ ਗਈਓਂ, ਜੀਭ ਤਾਲੂ ਲਗ ਗਈ ਸੂ, ਬੋਲਦੀ ਕਿਉਂ ਨਹੀਂ ?" ਜਿਉਣਾ ਹੋਰ ਅਗੇ ਵਧ ਕੇ ਬੋਲਿਆ।

"ਸਾਡੀ ਮਹਿੰ ਭੁਖੀ ਸੀ" ਤਾਰੋ ਨੇ ਸਹਿਜੇ ਬੁਲ੍ਹ ਖੋਲ੍ਹੇ।

"ਪਰ ਤੈਨੂੰ ਪਤਾ ਨਹੀਂ ਇਹ ਘਾਹ ਮੇਰਾ ਰਖਿਆ ਹੋਇਆ ਏ" ਜਿਉਣੇ ਮੁੜ ਕਿਹਾ।

"ਅਸੀਂ ਵੀ ਤੇ ਤੁਹਾਡੇ ਈ ਰਖੇ ਹੋਏ ਆਂ" ਤਾਰੋ ਨੇ ਕਟੋਰੇ ਜਿਹੀਆਂ ਉਦਾਸ ਅਖਾਂ ਨਾਲ ਜਿਉਣੇ ਵਲ ਝਾਕ ਕੇ ਕਿਹਾ।

ਜਿਉਣੇ ਆਪਣੀਆਂ ਫੁਟਦੀਆਂ ਮੁਛਾਂ ਤੇ ਹਥ ਫੇਰਿਆ ਤੇ ਲੰਮੀ ਨਜ਼ਰ ਭਰ ਕੇ ਦੂਰ ਤਕ ਵੇਖਿਆ। ਉਹਨੂੰ ਆਪਣਾ ਆਪ ਹੌਲਾ ਹੁੰਦਾ ਜਾਪਿਆ 'ਜਾਹ ਵਗ ਜਾ – ਘਾਹ ਇਥਾਈਂ ਢੇਰੀ ਕਰ ਦੇ' ਉਹਦੇ ਬੋਲਾਂ ਵਿਚ ਫ਼ਰਕ ਸੀ।

ਤਾਰੋ ਨੇ ਚੁੰਨੀ ਚੋਂ ਖੱਬਲ ਪਲਟ ਦਿਤਾ, ਤੇ ਪਿੰਡ ਨੂੰ ਟੁਰ ਵਗੀ। ਜਿਉਣਾ ਜਾਂਦੀ ਨੂੰ ਨੀਝ ਲਾ ਕੇ ਵਿੰਹਦਾ ਸੀ। ਉਹ ਮਸਾਂ ਵੀਹ ਕੁ ਡਿੰਘਾਂ ਹੀ ਗਈ ਸੀ, ਕਿ ਜਿਉਣੇ ਵਾਜ ਦਿਤੀ 'ਤਾਰੋ', ਉਹ ਖਲੋ ਗਈ।

"ਲੈ ਜਾ ਘਾਹ, ਪਰ ਫੇਰ ਨ ਆਈਂ" ਜਿਉਣੇ ਉਤਲੀ ਹੈਂਕੜ ਵਿਚ ਕਿਹਾ।

ਤਾਰੋ ਮੁੜ ਆਈ, ਚੁੰਨੀ ਵਿਚ ਘਾਹ ਪਾ ਕੇ ਬੰਨ੍ਹ ਲਿਆ। ਉਹ ਚੁਕ ਨਾ ਸਕੀ ਕਿਉਂਕਿ ਬਾਹਲਾ ਸੀ। ਉਹਦੀਆਂ ਅਖਾਂ ਵਿਚ ਸਹਾਇਤਾ ਦੀ ਪ੍ਰੇਰਨਾ ਸੀ।

"ਮੈਂ ਚੁਕਾ ਦਿਆਂ" ਆਖ ਕੇ ਜਿਉਣੇ ਨੇ ਪੰਡ ਉਹਦੇ ਸਿਰ ਤੇ ਧਰਾ ਦਿਤੀ। ਉਹ ਸਿੱਧੀ ਪਿੰਡ ਨੂੰ ਹੋ ਲਈ। ਅਜੇ ਕਿਆਰਾ ਭਰ ਹੀ ਗਈ ਸੀ ਕਿ ਜੀਉਣੇ ਮੁੜ ਮਗਰੋਂ ਹਾਕ ਮਾਰ ਕੇ ਖਲ੍ਹਿਾਰ ਲਈ "ਰੁਗ ਲੂਸਣ ਦਾ ਵੀ ਲੈ ਜਾ, ਮਹਿੰ ਬਾਹਲੀ ਭੁਖੀ ਹੋਵੇਗੀ ਓ" ਤੇ ਦਾਤੀ ਨਾਲ ਦਥਾ ਸੱਟ ਲੂਸਣ ਵਢ ਕੇ ਉਹਨੇ ਉਹਦੀ ਪੰਡ ਵਿਚ ਬੰਨ੍ਹ ਦਿੱਤਾ। ਤੇ ਟੁਰਨ ਲਗਾ ਮੁੜ ਆਂਹਦਾ "ਸੁੰਨੇ ਖੇਤ ਨਾ ਉਜਾੜਿਆ ਕਰੋ...ਤਾਰੋ।" ਤਾਰੋ ਨੇ ਉਹਦੇ ਵਲ ਤੱਕਿਆ, ਅਖਾਂ ਵਿਚ ਹੱਸੀ ਤੇ ਚਲੀ ਗਈ। ਜਿਉਣਾ ਦੂਰ ਤਕ ਜਾਂਦੀ ਨੂੰ ਵੇਹਿੰਦਾ ਰਿਹਾ।

ਜਿਉਣੇ ਦੇ ਮਾਪੇ ਚਰੋਕੇ ਮਰ ਚੁਕੇ ਸਨ। ਉਹ ਆਪਣੀ ਭੈਣ ਤੇ ਉਹਦੇ ਜੁਆਕਾਂ ਨਾਲ ਰਹਿੰਦਾ ਸੀ। ਜਿਉਣੇ ਦੇ ਨਾਉਂ ਇਕੱਲਾ ਹੋਣ ਕਰ ਕੇ ਚੋਖੀ ਜਾਇਦਾਦ ਸੀ। ਉਹਦਾ ਘਰ ਹਛੇ ਚਲਦੇ ਘਰਾਂ ਵਿਚ ਗਿਣਿਆ ਜਾਂਦਾ ਸੀ। ਚੰਗੇ ਟੱਬਰਾਂ ਦੇ ਨਾਤੇ ਉਹਨੂੰ ਮਿਲਦੇ ਸਨ, ਪਰ ਉਹ ਨਾਂਹ ਨੁਕਰ ਕਰ ਛਡਦਾ ਸੀ। ਉਹ ਡਾਢਾ ਹਠੀ ਸੀ। ਉਹਦਾ ਸੁਭਾਓ ਗਰਮ ਤੇ ਸਿਰੇ ਦੀ ਕਠੋਰ ਤਬੀਅਤ ਸੀ ਪਰ ਚਾਲ ਚਲਣ ਦਾ ਅਹਿੱਲ ਸੀ। ਉਹਦੀ ਰਹਿਣੀ ਬਹਿਣੀ ਤੇ ਕਦੇ ਕਿਸੇ ਨੂੰ ਸ਼ੰਕਾ ਨਹੀਂ ਸੀ ਹੋਇਆ। ਉਹਦੇ ਖੁਰਦਰੇ ਬੋਲਾਂ ਤੇ ਭੈਣ ਵੀ ਅਕੀ ਹੋਈ ਸੀ। ਉਹ ਆਥਣ ਨੂੰ ਜਦੋਂ ਮਰੱਥਿਓਂ ਘਰ ਆਉਂਦਾ ਤਾਂ ਚੰਗੇ ਭਲੇ ਖੇਡਦੇ ਇਵਾਣੇ ਸਹਿਮ ਜਾਂਦੇ ਤੇ ਭੈਣ ਚੁਪ ਸਾਧ ਬਹਿੰਦੀ। ਉਹ ਆਉਂਦਿਆਂ ਸਾਰ ਹੀ ਖਿਝ ਕੇ ਘੁਰਕੀਆਂ ਤੇ ਝਿੜਕਾਂ ਕਸਣ ਡਹਿ ਪੈਂਦਾ ਸੀ। ਕਦੇ ਕਿਸੇ ਬੌਲਦ ਦੀ ਬੂਥੀ ਭੰਨ ਕਢਦਾ ਤੇ ਕਦੇ ਕਿਸੇ ਖੁਰਲੀ ਚੋਂ ਤੂੜੀ ਵਗਾਂਹਦੀ ਮਹਿੰ ਦੀ ਮੂੰਜ ਉਡਾ ਦੇਂਦਾ। ਬਾਹਰੋਂ ਆ ਕੇ ਘੰਟਾ ਡੇਢ ਘੰਟਾ ਵਢੂ-ਖਾਊਂ ਕਰ ਕੇ ਟੁਕਰ ਖਾਂਦਾ ਹੁੰਦਾ ਸੀ।

ਪਰ ਅਜ ਜਦੋਂ ਤਾਰੋ ਨੂੰ ਵਿਦਿਆ ਕਰ ਕੇ ਘਰ ਆਇਆ ਤਾਂ ਉਹਦੇ ਤੌਰ ਹੀ ਨਿਰਾਲੇ ਸਨ। ਅਜ ਉਹ ਫੂੰ-ਫਾਂ ਤਿੜ ਫਿੜ ਤਿਲ ਮਾਤਰ ਵੀ ਨਹੀਂ ਸੀ ਰੜਕਦੀ। ਅਜ ਹਲਕੀ ਪੌਣ ਤਬੀਅਤ, ਸੁਥਕ

ਸੁਭਾਓ ਤੇ ਗੁਲਾਬੀ ਹਸਣੀ ਨਾਲ ਬਾਲਾਂ ਨੂੰ ਹਿਕ ਨਾਲ ਲਾ ਲਾ ਚੁੰਮਦਾ ਸੀ। ਭੈਣ ਕੋਲੋਂ ਖਿੜੇ ਮੱਥੇ ਪਾਣੀ ਮੰਗਿਆ, ਫੇਰ ਮੰਡੀਓਂ ਆਂਦੇ ਵੱਛਿਆਂ ਦੇ ਗਲ ਘੁੰਗਰੂ ਬਧੇ। ਮਹੀਆਂ ਨੂੰ ਥਾਪੀ ਦੇਂਦਾ ਫਿਰਦਾ ਸੀ ਨਾਲੋ ਨਾਲ ਉਹਨੂੰ ਕੁਝ ਚੇਤੇ ਆਉਂਦਾ ਸੀ ਤੇ ਡੰਗਰਾਂ ਨਾਲ ਗਲਾਂ ਦੇ ਪੱਜੇ ਹਸ ਛਡਦਾ ਸੀ।

ਭੈਣ ਹੈਰਾਨ ਸੀ ਕਿ ਅਜ ਉਹਦੇ ਭਰਾ ਨੇ ਕਿਹੜਾ ਅਮ੍ਰਿਤ ਪੀ ਲਿਆ ਜੋ ਇਕ ਦਮ ਕੁਝ ਦਾ ਕੁਝ ਬਣ ਗਿਆ। ਭੌਂਦਾ ਭੌਂਦਾ ਉਹ ਆਪਣੀ ਮੱਥੇ-ਫੁਲੀ ਛੇਲੀ ਕੋਲ ਬਹਿ ਗਿਆ, ਉਹਦੀ ਨਰਮ ਨਰਮ ਬੂਥੀ ਨੂੰ ਚੁੰਮ ਕੇ ਆਂਹਦਾ, "ਜੀ ਕਰਦਾ ਏ ਤੇਰਾ ਨਾਉਂ ਤਾਰੋ ਰਖ ਦਿਆਂ।" ਓਥੋਂ ਉਠ ਕੇ ਉਹ ਨਹਾਤਾ ਤੇ ਮੁੜ ਰੋਟੀ ਖਾਣ ਲਗ ਪਿਆ।

"ਅਜ ਦਿਹੁੰ ਕਿਧਰੋਂ ਚੜ੍ਹਿਆ ਏ ਭਾਊ" ਓਹਦੀ ਭੈਣ ਨੇ ਓਹਨੂੰ ਪ੍ਰਸੰਨ ਵੇਖ ਕੇ ਕਿਹਾ।

"ਸਾਡੇ ਮਰੱਬਿਓਂ" ਓਹਨੇ ਬੁਰਕੀ ਤੋੜ ਕੇ ਉੱਤਰ ਦਿੱਤਾ। ਫਿਰ ਹਸ ਪਿਆ।

ਤਾਰੋ ਨੇ ਘਰ ਆ ਕੇ ਪੱਠੇ ਮਹਿੰ ਨੂੰ ਪਾਏ। ਅਜ ਦੇ ਕੱਖ ਵੇਖ ਕੇ ਓਹਦੀ ਮਾਂ ਬੜੀ ਖ਼ੁਸ਼ੀ ਹੋਈ ਤੇ ਪੁਛਿਆ, "ਕਿਥੋਂ ਆਂਦੇ ਈ ਏਨੇ ਵੜੇ?"

"ਜਿਉਣੇ ਦੇ ਮਰੱਬਿਓਂ" ਤਾਰੋ ਨੇ ਜਵਾਬ ਦਿੱਤਾ।

"ਨੀ ਹਾਏ ਓਸ ਕਸਾਈ ਦੇ ਖੇਤ ਨਾ ਜਾਇਆ ਕਰ ਨੀ – ਜਾਣਦੀ ਨਹੀਓਂ ਵਰਯਾਮੇ ਤੇ ਨਾਤੂ ਦੀਆਂ ਚਮਿਆਰੀਆਂ ਦੇ ਕਿੱਦਾਂ ਹੱਜ ਤੋੜੇ ਸਾ ਸੂ। ਓਹ ਵਿਚਾਰੀਆਂ ਭੁਲ ਭੁਲੇਖੇ ਓਹਦੀ ਕਪਾਹੇ ਜਾ ਵੜੀਆਂ ਸਨ, ਤੇ ਅਜੇ ਇਕ ਬੂਝਾ ਵੀ ਨਹੀਂ ਸਾ ਨੇ ਖੁਰਚਿਆ ਕਿ ਢੂਣ ਡਹਿ ਪਿਆ।" ਓਹਦੀ ਮਾਂ ਨੇ ਅੱਖਾਂ ਅਡ ਕੇ ਹਰਾਨਗੀ ਨਾਲ ਕਿਹਾ।

"ਨਹੀਂ ਮਾਂ, ਅਜ ਓਹਨੂੰ ਸਾਡੀ ਮਹੀਂ ਤੇ ਤਰਸ ਆ ਗਿਆ ਸੀ, ਵਿੰਹਦੀ ਨਹੀਂ? ਆਹ! ਰੁਗ ਲੂਸਣ ਦਾ ਵੀ ਦੇ ਦਿਤੋ ਸੂ। ਆਂਹਦਾ ਸੀ ਮੈਂਹ ਬਾਹਲੀ ਭੁਖੀ ਹੋਊਗੀ।"

ਖਾਉ ਪੀਉ ਕਰ ਕੇ ਤਾਰੋ ਮੰਜੇ ਤੇ ਜਾ ਲੰਮੀ ਪਈ। ਓਹ ਸੋਚਦੀ ਸੀ:-

"ਅਜ ਜਿਉਣੇ ਦੀਆਂ ਝਿੜਕਾਂ ਮੈਨੂੰ ਕੌੜੀਆਂ ਕਿਉਂ ਨਹੀਂ ਲਗੀਆਂ? ਓਹਦੀ ਘੂਰ ਘੱਪ ਸੁਆਦ ਕਿਉਂ ਲਗਦੀ ਸੀ। ਮੈਂ ਅਜ ਓਹਦੇ ਕੋਲੋਂ ਨਹੀਂ ਡਰੀ? ਲੋਕੀ ਓਹਨੂੰ ਕਸਾਈ ਕਹਿੰਦੇ ਨੇ, ਪਰ ਮੈਨੂੰ ਤੇ ਓਹ ਬੀਬਾ ਜਿਹਾ ਭਾਸਿਆ ਸੀ। ਨਹੀਂ ਨਹੀਂ ਮੈਂ ਭੁਲਦੀ ਹਾਂ। ਓਹ ਤੇ ਹੈ ਈ ਕਸਾਈ। ਕਿੱਦਾਂ ਕੜਕ ਕੇ ਆਂਹਦਾ ਸੀ "ਸਾਡੇ ਖੇਤ ਨ ਮੁੜਕੇ ਆਈ।"

ਪਰ ਨਹੀਂ ਇਹ ਵੀ ਭੁਲੇਖਾ ਹੈ। ਓਹਨੇ ਦੋ ਵਾਰ ਮੁੜ ਮੁੜ ਮੈਨੂੰ ਕੋਲ ਕਿਉਂ ਸਦਿਆ? ਤੇ ਲੂਸਣ ਕਿਉਂ ਦਿਤਾ, ਮੁੜ ਪੰਡ ਕਿਉਂ ਚੁਕਾਈ? ਨਹੀਂ ਓਹ ਕਸਾਈ ਨਹੀਂ, ਮਨਾਂ! ਤੂੰ ਭੁਲਣਾ ਵੇਂ। ਉਹ ਤੇ ਡਾਢਾ ਤਰਸਾਂ ਮਾਰਿਆ ਮੁੰਡਾ ਏ। ਲੋਕੀ ਚੰਦਰੇ ਐਵੇਂ ਕਸਾਈ ਆਖਦੇ ਨੇ, ਜੀ ਕਰਦਾ ਏ ਉਨ੍ਹਾਂ ਦੀਆਂ ਜੀਭਾਂ ਖਿਚ ਘੱਤਾਂ।" ਇਨ੍ਹਾਂ ਸੋਚਾਂ ਵਿਚ ਉਹ ਸੌਂ ਗਈ।

*　　*　　*　　*

## ੨.

ਕਿਸੇ ਦੇ ਕੰਮ ਆਉਣਾ ਪੱਥਰ ਦਿਲਾਂ ਨੂੰ ਮੋਮ ਕਰ ਦੇਂਦਾ ਹੈ। ਅਸੁਰੀ ਸੁਭਾ ਨੂੰ ਦੈਵੀ ਬਣਾ ਕਢਦਾ ਹੈ। ਕਿਸੇ ਸ਼ੁਧ ਹਿਰਦੇ ਦੀ ਥਰਕਦੀ ਜੋਤ ਨੇ ਜਿਉਣੇ ਦੇ ਹਨੇਰੇ ਅੰਦਰੇ ਵਿਚ ਦੀਪਕ ਜਗਾ ਦਿੱਤਾ, ਓਹਦਾ ਮਿਜ਼ਾਜ ਬਦਲਦਾ ਗਿਆ। ਓਹ ਅਜ ਹੋਰ ਤੇ ਭਲਕ ਹੋਰ ਸੀ। ਚਮਿਆਰੀਆਂ, ਜਿਨ੍ਹਾਂ ਨੂੰ ਓਹਦੇ ਪਰਛਾਵੇਂ ਤੋਂ ਹੌਲ ਪੈਂਦੇ ਸਨ, ਹੁਣ ਓਹਦੀਆਂ ਵਟਾਂ ਤੇ ਰੰਬੇ ਵਾਹ ਆਉਂਦੀਆਂ ਸਨ, ਓਹ ਫ਼ਸਲ ਦੇ ਨੁਕਸਾਨ ਤੋਂ ਬਿਨਾਂ ਹੋਰ ਕਾਸੇ ਤੋਂ ਨਹੀਂ ਸੀ ਡੱਕਦਾ। ਘਰ ਆਉਣ ਤੇ

ਜਿਹੜੀਆਂ ਗਾਈਆਂ ਮਹੀਆਂ ਉਸ ਤੋਂ ਡਰ ਰੱਸੇ ਤੁੜਾਂਦੀਆਂ ਸਨ, ਓਹ ਹੁਣ ਹੱਥਾਂ ਨੂੰ ਚੱਟ ਕੇ ਪਿਆਰ ਦੇਂਦੀਆਂ ਸਨ। ਇੱਲਤੀ ਬਾਲ ਓਹਦੀਆਂ ਬਾਂਹਾਂ ਨਾਲ ਲਮਕ ਜਾਂਦੇ ਸਨ, ਤੇ ਭੈਣ ਹਸ ਕੇ ਪਾਣੀ ਦੇਂਦੀ ਸੀ। ਪਾਹ ਪੜੋਸੀ ਵੀ ਓਹਦੇ ਨਾਲ ਕੁਣ ਦਾ ਹੀਆ ਕਰਨ ਲਗ ਪਏ ਸਨ, ਪਿੰਡ ਵਿਚ ਓਹਦੀ ਅਚਨਚੇਤ ਤਬਦੀਲੀ ਦਾ ਵਤੀਰਾ ਸਲਾਹਿਆ ਜਾਣ ਲਗਾ।

ਓਹ ਖੇਤੋਂ ਆਉਂਦਾ ਜਾਂਦਾ ਰਾਹ ਵਿਚ ਕਈ ਵਾਰ ਮੁੜਦੀ ਤਾਰੋ ਨੂੰ ਮਿਲ ਪੈਂਦਾ ਤਾਂ ਦੋਵੇਂ ਇਕ ਦੂਜੇ ਨੂੰ ਮਿਨ੍ਹੀਆਂ ਅਖਾਂ ਨਾਲ ਵੇਂਹਦੇ ਲੰਘ ਜਾਂਦੇ। ਕੁਝ ਵਿਥ ਟੁਰ ਮੁੜ ਭੌਂ ਕੇ ਝਾਕ ਲੈਂਦੇ, ਇਕ ਵਾਰ ਨਹੀਂ ਕਿਨੀ ਕਿਨੀ ਵਾਰੀ। ਕਦੇ ਜਿਉਣਾ ਆਪਣੀ ਛੇਲੀ ਨਾਲ ਲੈ ਕੇ ਖੇਤ ਜਾਂਦਾ, ਰਾਹ 'ਚ ਪੱਠੇ ਖੜੀ ਆਉਂਦੀ ਤਾਰੋ ਦੇ ਮਗਰ ਭਜਾ ਦਿੰਦਾ। ਉਹ ਮੈਂ – ਮੈਂ ਮਮਿਆਉਂਦੀ ਤਾਰੋ ਦੀਆਂ ਅੱਡੀਆਂ ਪਰ ਜਾ ਟਪੋਸੀਆਂ ਮਾਰਦੀ। 'ਮੁੜ ਆ ਤਾਰੋ, ਮੁੜ ਆ' ਮੁਸਕੜੀਆਂ ਹਸਦਾ ਜਿਉਣਾ ਆਪਣੀ ਛੇਲੀ ਨੂੰ ਟਿਚਕਾਰਾਂ ਮਾਰ ਕੇ ਸੱਦਦਾ। ਤਾਰੋ ਵੀ ਮੁਸਕ੍ਰਾ ਪੈਂਦੀ। ਉਹਦੀ ਠੋਡੀ ਦੇ ਟੋਏ ਨੂੰ ਜਿਉਣਾ ਨੀਝ ਲਾ ਕੇ ਵਿੰਹਦਿਆਂ ਰਹਿੰਦਾ।

ਇਕ ਆਥਣ ਜਿਉਣੇ ਪੱਠੇ ਵਢ ਕੇ ਗਡੇ ਤੇ ਲੱਦੇ ਤੇ ਵੇਹਲਿਆਂ ਹੋ ਕੇ ਆਪਣੀ ਛੇਲੀ ਨੂੰ ਤੂਤ ਦੇ ਪੱਤੇ ਖਵਾਂਦਾ ਪਿਆ ਸੀ, ਕਿ ਉਹਨੂੰ ਕਮਾਦ ਦੀ ਪਾਰਲੀ ਨੁਕਰੋਂ ਡੁਸ-ਡੁਸ ਦੀ ਆਵਾਜ਼ ਸੁਣਾਈ ਦਿੱਤੀ। ਪੱਤਿਆਂ ਦਾ ਖੜਾਕ ਭਾਵੇਂ ਠੀਕ ਥਹੁ ਨਹੀਂ ਸੀ ਲਗਣ ਦਿੰਦਾ, ਤਾਂ ਵੀ ਉਹ ਤਾੜ ਗਿਆ ਕਿ ਕੋਈ ਰੋਂਦਾ ਹੈ। ਛੇਲੀ ਬੰਨ੍ਹ ਕੇ ਓਧਰ ਨੂੰ ਟੁਰਿਆ। ਉਹਦੀ ਹਰਾਨੀ ਦੀ ਕੋਈ ਹਦ ਨਾ ਰਹੀ, ਜਦੋਂ ਓਹਨੇ ਤਾਰੋ ਨੂੰ ਪੈਰ ਫੜੀ ਰੋਂਦਿਆਂ ਡਿਠਾ। ਉਹ ਤਿਖੇਰਾ ਪੈਰ ਪੁਟ ਕੇ ਤਾਰੋ ਕੋਲ ਅਪੜਿਆ। ਓਹਦੇ ਪੈਰ 'ਚੋਂ ਲਹੂ ਦੀ ਤਤੀਰੀ ਵਗਦੀ ਸੀ। "ਕੀ ਹੋਇਆ ਤਾਰੋ ?" ਜਿਉਣੇ ਨੇ ਕਾਹਲੀ ਨਾਲ ਉਸ ਦੇ ਨਾਲ ਬਹਿੰਦਿਆਂ ਪੁਛਿਆ। ਤਾਰੋ

ਦੀ ਜੀਭ ਸਿੰਗਾਂ ਨੇ ਨੱਪ ਘੱਤੀ ਤੇ ਚੋਂਦੀਆਂ ਝਿਮਣੀਆਂ ਹਯਾ ਨਾਲ ਝੁਕ ਗਈਆਂ। ਉਹ ਚੀਸਾਂ ਨਾਲ ਤਿਲਮਲਾਂਦੀ ਸੀ।

"ਓਹੋ, ਸੂਲ, ਇਹ ਤੇ ਆਰ ਪਾਰ ਹੋ ਗਈ ਜਾਪਦੀ ਏ" ਜਿਉਣੇ ਨੇ ਗੋਡੇ ਪਰਨੇ ਹੋ ਕੇ ਕੰਬਦੇ ਹਥਾਂ ਨਾਲ ਤਾਰੋ ਦਾ ਪੈਰ ਫੜ ਲਿਆ। ਦਬਾ ਸਟ ਬੋਝੇ ਚੋਂ ਨਕਚੂੰਢੀ ਕਢੀ। ਸੂਈ ਨਾਲ ਕੰਡੇ ਦੁਆਲਿਓਂ ਮਾਸ ਕੁਰੇਦਿਆ। ਤਾਰੋ ਦਰਦ ਜਰਦੀ ਤੇ ਬਹੁਤ, ਪਰ ਕਦੇ ਕਦੇ ਜਿਉਣੇ ਕੋਲੋਂ ਪੈਰ ਛੁਡਾਣ ਦਾ ਜਤਨ ਕਰਦੀ ਸੀ। ਦੂਰ ਵਗਦੇ ਖਾਲ ਕੰਢੇ ਬੁੱਕਾਂ ਨਾਲ ਪਾਣੀ ਪੀਂਦੀਆਂ ਦੋ ਘਾਹਿਣਾਂ ਮੂੰਹ ਚੁਕ ਚੁਕ ਏਧਰ ਤਕ ਰਹੀਆਂ ਸਨ, ਤੇ ਮੋਢੇ ਉਤੇ ਕਹੀ ਧਰੀ ਜਾਂਦਾ ਇਕ ਜਟ ਇਨ੍ਹਾਂ ਨੂੰ ਵਿੰਹਦਿਆਂ ਲੰਘਿਆ। ਕੰਡੇ ਦਾ ਸਿਰਾ ਨੰਗਾ ਹੋ ਗਿਆ ਸੀ, ਜਿਉਣੇ ਮੋਚਨੀ ਨਾਲ ਨਪ ਕੇ ਸੂਲ ਖਿਚ ਕਢੀ, ਪੋਟਿਓਂ ਵੱਡੀ ਸੀ, ਚੰਗਾ ਤਕੜਾ ਛੇਕ ਹੋ ਗਿਆ ਸੀ। ਆਪਣੀ ਪੱਗ ਦਾ ਲੜ ਪਾੜ ਕੇ ਉਸ ਨੇ ਪੈਰ ਨੂੰ ਬੰਨ੍ਹ ਦਿੱਤਾ।

ਘੁਸ ਮੁਸਾ ਹੋ ਚੁਕਾ ਸੀ। ਆਕਾਸ਼ ਤੇ ਟਾਵੇਂ ਟਾਵੇਂ ਤਾਰੇ ਨਿਕਲ ਆਏ। ਤਿਲੀਅਰ, ਚਿੜੀਆਂ, ਕਾਂ ਤੇ ਹੋਰ ਅਨੇਕਾਂ ਜਨੌਰ ਆਥਣ ਦੀ ਆਰਤੀ ਉਤਾਰ ਕੇ ਕੁਝ ਆਹਲਣਿਆਂ ਵਿਚ ਤੇ ਕੁਝ ਪੱਤਿਆਂ ਦੀ ਓਟ ਵਿਚ ਟਹਿਣੀਆਂ ਪਰ ਜਾ ਬੈਠੇ ਸਨ, ਡਡੀਆਂ ਦੀ ਟਰ ਟਰ ਤੇ ਛਪਕੀਆਂ ਦੀ ਚਰਕ ਚਰਕ ਚੁਪਾਸੀਂ ਛਿੜੀ ਹੋਈ ਸੀ। ਉਹ ਦੋਵੇਂ ਉਠ ਕੇ ਗੱਡੇ ਵਲ ਟੁਰ ਵਗੇ। ਤਾਰੋ ਸਹਿਜੇ ਸਹਿਜੇ ਲਗੀ ਆਉਂਦੀ ਸੀ।

"ਅਜ ਤੇ ਮੈਂ ਤੈਨੂੰ ਏਡਾ ਭਿਟ ਦਿੱਤਾ" ਤਾਰੋ ਨੇ ਆਖਿਆ।

"ਉਹ ਕਿੱਦਾਂ ?" ਜਿਉਣੇ ਫਰਾਂਹ ਦੇ ਦਰਖ਼ਤ ਪਿਛੋ ਚੰਨ ਚੜ੍ਹਦੇ ਵਲ ਝਾਕ ਕੇ ਕਿਹਾ, "ਚੰਨੇ ਦੀ ਚਾਨਣੀ ਨਹੀਂ ਭਿਟਦੀ, ਵਾ ਦੇ ਬੁੱਲੇ ਨਹੀਂ ਭਿੱਟਦੇ, ਸਾਡੇ ਪੱਠੇ ਨਹੀਂ ਭਿੱਟਦੇ, ਤੇ ਗੰਨੇ ਨਹੀਂ ਭਿੱਟਦੇ, ਮੈਂ ਕਿਦਾਂ ਭਿਟਿਆ ਗਿਆ।" ਉਹ ਗਲਾਂ ਕਰਦੇ ਤੂਤ ਹੇਠ ਜਾ ਖਲੋਤੇ। ਪੱਤਿਆਂ ਦੀਆਂ ਵਿਰਲਾਂ ਥਾਣੀਂ ਚਾਨਣੀ ਲੰਘ ਕੇ, ਤਾਰੋ ਦੇ ਮੂੰਹ ਤੇ ਪੈ

ਰਹੀ ਸੀ। ਜਿਉਣੇ ਛੋਲੀ ਖੋਲ੍ਹੀ, "ਆ ਤਾਰੋ ਚਲੀਏ" ਓਹਨੇ ਓਹਦਾ ਰੱਸਾ ਖਿੱਚ ਕੇ ਕਿਹਾ। ਤਾਰੋ ਹੱਸੀ ਤੇ ਮਗਰ ਟੁਰ ਪਈ।

"ਮੈਂ ਤੈਨੂੰ ਤੇ ਨਹੀਂ ਆਂਹਦਾ" ਜਿਉਣੇ ਤਾਰੋ ਦਾ ਦਿਲ ਫਰੋਲਣਾ ਚਾਹਿਆ, "ਮੈਂ ਤੇ ਆਪਣੀ ਛੋਲੀ ਨੂੰ ਆਖਿਆ ਏ, ਤੈਨੂੰ ਤੇ ਮੈਂ ਓਦਨ ਸੁਣਾਇਆ ਸੀ, ਕਿ ਸਾਡੇ ਮਰੱਬੇ ਨਾ ਆਵੀਂ ?" ਉਹ ਗਰਦਨ ਭੁਆ ਕੇ ਹਸ ਰਿਹਾ ਸੀ।

"ਮੈਂ ਤੇ ਨਹੀਂ ਸਾਂ ਆਉਂਦੀ"ਨਾਲੋ ਨਾਲ ਜਾਂਦੀ ਤਾਰੋ ਨੇ ਕਿਹਾ।

"ਮੁੜ ਕੌਣ ਲੈ ਆਇਆ" ਜਿਉਣਾ ਤਾਰੋ ਨੂੰ ਟੋਹ ਰਿਹਾ ਸੀ।

"ਇਹ ਚੰਦਰਾ ਦਿਲ" ਤਾਰੋ ਨੇ ਹਿਕ ਤੇ ਉਂਗਲ ਧਰ ਕੇ ਆਖਿਆ।

ਇਹ ਕਹਿ ਕੇ ਤਾਰੋ ਸ਼ਰਮ ਨਾਲ ਪਾਣੀ ਹੋ ਗਈ ਤੇ ਛੇਤੀ ਗੱਡੇ ਪਰ ਪੱਠਿਆਂ ਤੇ ਜਾ ਬੈਠੀ। ਜਿਉਣੇ ਵੱਛੇ ਜੋੜੇ ਤੇ ਰੱਸੇ ਫੜ ਕੇ ਅਗਾੜੀ ਬਹਿ ਗਿਆ। ਵੱਛੇ ਹਿਕ ਦਿੱਤੇ, ਉਹ ਫਰਾਟੇ ਮਾਰਦੇ ਰੁਹਾਲੇ ਪੈ ਗਏ। ਉਹਨਾਂ ਦੇ ਘੁੰਗਰੂਆਂ ਦੀ ਛਣਕਾਰ ਦਿਲਾਂ ਦੀਆਂ ਉਤੇਜ ਤਮੰਨਾਆਂ ਨੂੰ ਮਦਹੋਸ਼ ਕਰ ਰਹੀ ਸੀ। ਜਿਉਣੇ ਮਿਰਜ਼ੇ ਦੀ ਇਕ ਹੇਕ ਖਿਚੀ। ਤਾਰੋ ਹੋਰ ਅਗੇਰੇ ਆ ਬੈਠੀ, ਹੇਕ ਵਿਚ ਲਯ ਵਧਦੀ ਗਈ, ਤਾਰੋ ਅਗੇਰੇ ਅਗੇਰੇ ਹੁੰਦੀ ਗਈ। ਗੱਡਾ ਚਾਨਣੀ ਦੇ ਸਾਗਰ ਨੂੰ ਚੀਰਦਾ ਜਾਂਦਾ ਸੀ, ਤੇ ਜਦੋਂ ਖਲੋਤਾ ਤਾਂ ਤਾਰੋ ਨੂੰ ਡਾਢੀ ਸ਼ਰਮ ਆਈ, ਕਿਉਂਕਿ ਉਸ ਦੀ ਠੋਡੀ ਜੀਉਣੇ ਦੇ ਮੋਢੇ ਨਾਲ ਛੁਹ ਰਹੀ ਸੀ।

* * * *

ਜੀਉਣੇ ਦੀ ਭੈਣ ਸਹੁਰੀਂ ਪਰਤ ਗਈ ਸੀ, ਉਹ ਇਕੱਲਾ ਰਹਿ ਗਿਆ। ਘਰ ਦਾ ਸਾਰਾ ਧੰਦਾ ਉਹਨੂੰ ਨਜਿਠਣਾ ਪੈਂਦਾ ਸੀ। ਫ਼ਜਰੀਂ ਉਠ ਕੇ ਪਹਿਲਾਂ ਧਾਰਾਂ ਕਢਦਾ ਤੇ ਫੇਰ ਦੁਧ ਰਿੜਕਦਾ ਸੀ। ਲੋ ਹੁੰਦਿਆਂ ਸਾਰ ਹੀ ਤਾਰੋ ਲੱਸੀ ਲੈਣ ਆ ਜਾਂਦੀ ਸੀ। ਕਈ ਵਾਰ ਜਿਉਣੇ ਅਧ-

ਰਿੜਕਿਆ ਹੀ ਉਹਦੇ ਭਾਂਡੇ 'ਚ ਠੇਹਲਿਆ ਜਦੋਂ ਤਾਰੋ ਨੇ ਮੁੜਨ ਦੀ ਕਾਹਲੀ ਜਤਾਈ। ਕਦੇ ਕਦਾਈਂ ਜਦੋਂ ਉਹ ਬਹੁਤਾ ਰੁਝਾ ਹੁੰਦਾ ਤਾਂ ਤਾਰੋ ਕੋਲੋਂ ਵੇਹੜੇ ਵਿਚਲੀ ਖੂਹੀ ਤੋਂ ਪਾਣੀ ਭਰਾ ਲੈਂਦਾ ਹੁੰਦਾ ਸੀ।

ਪਿੰਡ ਵਿਚ ਇਨ੍ਹਾਂ ਦੀਆਂ ਖੁਲ੍ਹਾਂ ਦੀ ਚਰਚਾ ਧੁਮ ਗਈ। ਘਾਹਿਣਾਂ ਤੇ ਹੋਰ ਮਨੁਖਾਂ ਜਿਨ੍ਹਾਂ ਇਨ੍ਹਾਂ ਨੂੰ ਮਰੱਬੇ ਵਿਚ ਇਕੱਠਿਆਂ ਤਕਿਆ ਸੀ ਆ ਖੰਭਾਂ ਦੀਆਂ ਡਾਰਾਂ ਬਣਾਈਆਂ। ਰੋਜ਼ ਕੋਈ ਨਵਾਂ ਹੀ ਛੂਛਾ ਉਡਦਾ ਸੀ। ਨੱਥੂ ਨੇ ਤਾਰੋ ਦੀ ਤਾੜ ਬਾੜ ਕੀਤੀ ਪਰ ਉਹ ਕਦੋਂ ਟਲੇ। ਪਿੰਡ ਦੇ ਸਿਰ ਕਢਵੇਂ ਬੰਦਿਆਂ ਨੇ ਜਿਉਣੇ ਨੂੰ ਆਖਿਆ ਸੁਣਿਆ, ਉਹ ਉਹਨਾਂ ਦੀ ਗਲ ਨੂੰ ਨਕ ਹੀ ਨਹੀਂ ਸੀ ਦੇਂਦਾ। ਪੈਂਚਾਂ ਦੇ ਕੰਨ ਲੋਕਾਂ ਦਬਾ ਕੇ ਭਰ ਦਿੱਤੇ ਤੇ ਆਖਿਆ ਉਹਨੇ ਧਰਮ ਭਰਿਸ਼ਟ ਕਰ ਦਿੱਤਾ ਏ, ਉਹਨੇ ਜਟਊ ਪਣੇ ਨੂੰ ਲਾਜ ਲਾ ਦਿੱਤੀ ਏ, ਇਸ ਲਈ ਉਹਨੂੰ ਛੇਕ ਦੇਣਾ ਉਚਿਤ ਹੈ। ਪੈਂਚ ਲੋਕਾਂ ਦੀਆਂ ਗਲਾਂ ਪਰ ਬਹੁਤਾ ਯਕੀਨ ਨਾ ਕਰਦੇ ਹੋਏ ਕੁਝ ਅਖੀਂ ਵੇਖਣਾ ਚਾਹੁੰਦੇ ਸਨ।

ਇਕ ਦਿਹਾੜੇ ਦੋ ਪੈਂਚ ਸਵੇਰ ਸਾਰ ਜਿਉਣੇ ਦੇ ਵਿਹੜੇ ਜਾ ਵੜੇ ਤਾਂ ਅਗੋ ਤਾਰੋ ਖੂਹੀ ਤੋਂ ਗਾਗਰਾਂ ਪਈ ਭਰਦੀ ਸੀ। ਉਹ ਵੇਂਹਦਿਆਂ ਸਾਰ ਲੋਹਾ ਲਾਖਾ ਹੋ ਗਏ। ਓਨ੍ਹੀਂ ਪੈਰੀਂ ਪਿਛੇ ਮੁੜ ਪਏ। ਜਿਉਣੇ ਤਾਇਆ, ਚਾਚਾ ਆਖ ਬਥੇਰੀਆਂ ਵਾਜਾਂ ਦਿੱਤੀਆਂ ਪਰ ਸਭੋ ਬੇ ਫ਼ਾਇਦਾ। "ਇਹਨੇ ਤੇ ਧਰਮ ਹੇਠੋਂ ਦਾਤਰੀ ਫੇਰ ਦਿੱਤੀ ਸੂ" ਇਕ ਪੈਂਚ ਗੁਸੇ ਵਿਚ ਬੋਲਿਆ। "ਕੋਈ ਉਪਾਇ ਕਰੋ" ਦੂਜੇ ਨੇ ਛੇਤੀ ਨਾਲ ਕਿਹਾ। ਹੁਣ ਗਲ ਅੱਗ ਵਾਂਗ ਭੜਕ ਉਠੀ ਸੀ।

ਪੈਂਚਾਂ ਨੇ ਦੂਜੇ ਦਿਨ ਪੰਚੈਤ ਰਖੀ, ਨਾਲੇ ਨਥੂ ਨੂੰ ਹੋਰ ਡਾਂਟ ਚਾੜ੍ਹੀ। ਨੱਥੂ ਦਾ ਲਹੂ ਉੱਬਲ ਪਿਆ – ਆਥਣ ਨੂੰ ਜਦੋਂ ਤਾਰੋ ਪੱਠੇ ਲੈ ਕੇ ਆਈ ਉਹਨੂੰ ਇਕ ਕੋਠੇ ਵਿਚ ਡਕ ਲਿਆ ਤੇ ਮਾਰ ਮਾਰ ਅਧਮੋਈ ਕਰ ਦਿੱਤੀ। ਉਹ ਸਾਰੀ ਰਾਤ ਤੜਫਦੀ ਰਹੀ। ਉਹਦੇ ਕੋਲੋਂ ਰੋ ਵੀ ਨਹੀਂ ਸੀ ਹੁੰਦਾ। ਉਹਦਾ ਪਿੰਡਾ ਚਿਲ੍ਹੂੰ ਚਿਲ੍ਹੂੰ ਕਰਦਾ ਸੀ। ਸਾਰੀ ਰਾਤ

ਉਹ ਅੱਖਾਂ ਅੱਡ ਕੇ ਛੱਤ ਵਲ ਵੇਂਹਦੀ ਰਹੀ, ਪਰ ਹੰਝੂ ਇਕ ਨਾ ਨਿਕਲਿਆ। ਉਹਦਾ ਅੰਦਰ ਗ਼ਮ ਨਾਲ ਭਰ ਗਿਆ। ਮੁਨ੍ਹੇਰੇ ਜਦੋਂ ਉਹ ਉਠੀ ਤਾਂ ਸਰੀਰ ਉਤੇ ਨੀਲ ਤੇ ਲਾਸਾਂ ਉਭਰੀਆਂ ਹੋਈਆਂ ਸਨ। ਉਹ ਸਾਰਿਆਂ ਦੀ ਅਖ ਬਚਾ ਕੇ ਜਿਉਣੇ ਦੇ ਘਰ ਨੂੰ ਵਗ ਟੁਰੀ। ਓਹਦਾ ਨਕੋ ਨਕ ਭਰਿਆ ਦਿਲ ਆਪਣੇ ਦਰਦੀ ਅਗੇ ਛਲਕਣਾ ਚਾਹੁੰਦਾ ਸੀ। ਜਿਉਣਾ ਸਰਦਲ ਫੜੀ ਦਲ੍ਹੀਜ ਵਿਚ ਖਲੋਤਾ ਸੀ, ਓਹਦੇ ਕੋਲ ਜਾ ਪਹੁੰਚੀ।

"ਕਿਉਂ ਤਾਰੋ – ਇਹ ਕੀ ਬਣਿਆ ?" ਜਿਉਣੇ ਨੇ ਹੱਕਾ ਬੱਕਾ ਹੋ ਪੁਛਿਆ।

"ਕੁਝ ਨਹੀਂ" ਤਾਰੋ ਨੇ ਬੜੇ ਜਤਨ ਨਾਲ ਹੌਕੇ ਨੂੰ ਠਲ੍ਹ ਕੇ ਆਖਿਆ।

ਪਰ ਸਭ ਕੁਝ ਦਿਸ ਰਿਹਾ ਸੀ। ਅੱਖਾਂ ਸੂਹੇ ਬੇਰ ਵਾਂਗ ਸਨ ਤੇ ਮੀਟੇ ਬੁਲ੍ਹਾਂ ਚੋਂ ਦੁਖਦੀ ਜਿੰਦ ਬਾਹਰ ਨਿਕਲ ਨਿਕਲ ਪੈ ਰਹੀ ਸੀ। ਜਿਉਣੇ ਨੇ ਤਾਰੋ ਦੇ ਮੋਢਿਆਂ ਉਤੇ ਦਿਲਬਰੀ ਦੇ ਹਥ ਰਖੇ, ਪਰ ਤਾਰੋ ਦੇ ਮੋਢੇ ਸੋਟੇ ਦੀਆਂ ਸਟਾਂ ਨਾਲ ਅੰਬੇ ਪਏ ਸਨ ਹਥ ਧਰਨਾ ਸੀ ਕਿ ਭੁਬਾਂ ਨਿਕਲ ਗਈਆਂ, ਪੀੜਾਂ ਦਾ ਰੁਕਿਆ ਦਰਿਆ ਨੈਣਾਂ ਵਿਚੋਂ ਆਬਸ਼ਾਰਾਂ ਬਣ ਕੇ ਡਿਗ ਪਿਆ।

ਸਾਰੀ ਵਾਰਤਾ ਸੁਣ ਕੇ ਜੀਉਣਾ ਚੁਪ ਹੋ ਗਿਆ। ਮਥੇ ਉਤੇ ਕਿਸੇ ਇਰਾਦੇ ਦੀ ਤੀਉੜੀ ਪੱਕੀ ਹੋ ਗਈ, ਅਗੇ ਕਦੇ ਇਕ ਖ਼ਿਆਲ ਉਸ ਦੇ ਦਿਲ ਵਿਚੋਂ ਲੰਘਿਆ ਸੀ, ਪਰ ਔਖਾ ਜਿਹਾ ਜਾਪਣ ਕਰਕੇ ਉਸ ਮਨੋਂ ਕਢ ਛਡਿਆ ਸੀ ਪਰ ਹੁਣ ਉਸ ਫ਼ੈਸਲਾ ਕਰ ਲਿਆ, ਤੇ ਤਾਰੋ ਨੂੰ ਪੋਲਾ ਜਿਹਾ ਆਪਣੇ ਪਾਸੇ ਨਾਲ ਘੁਟ ਕੇ ਕਹਿਣ ਲਗਾ :

"ਚੰਗਾ, ਤਾਰੋ, ਤੂੰ ਹੁਣ ਜਾ – ਮੈਂ ਤੈਨੂੰ ਇਸ ਮਾਰ ਦਾ ਬਦਲਾ ਦਿਆਂਗਾ।"

"ਪਰ ਉਹ ਮੈਨੂੰ ਫੇਰ ਮਾਰਨਗੇ।" ਤਾਰੋ ਨੇ ਡਸਕੋਰਾ ਲਿਆ।

"ਮੈਂ ਹਰੇਕ ਮਾਰ ਦਾ ਬਦਲਾ ਦਿਆਂਗਾ – ਕਿਉਂ ਤਾਰੋ ਤੂੰ ਮੇਰੇ ਲਈ ਹੋਰ ਮਾਰ ਨਹੀਂ ਖਾ ਸਕੇਂਗੀ?" ਜੀਉਣੇ ਨੇ ਪੁਛਿਆ।

"ਮੈਂ ਤੇਰੇ ਲਈ ਵਢੀ ਜਾ ਸਕਦੀ ਹਾਂ – ਉਹ ਜਾਣੇ – ਭਾਵੇਂ ਮੈਨੂੰ ਹੁਣ ਉਹ ਕੁਟ ਕੁਟ ਕੇ ਭੋਂ ਕਰ ਦੇਣ, ਮੈਂ ਫੇਰ ਦਸਣ ਵੀ ਨਹੀਂ ਆਵਾਂਗੀ।"

"ਤਾਂ, ਜਾਹ ਤਾਰੋ ਤੇ ਮੈਨੂੰ ਸਾਰਾ ਹੀਲਾ ਸੋਚ ਲੈਣ ਦੇ।"

ਤਾਰੋ ਚਲੀ ਗਈ। ਜੀਉਣਾ ਦਲ੍ਹੀਜਾਂ ਵਿਚ ਹੀ ਬਹਿ ਗਿਆ, ਤੇ ਦੁਪਹਿਰਾਂ ਤਕ ਉਥੇ ਹੀ ਬੈਠਾ ਕਈਆਂ ਨੇ ਵੇਖਿਆ।

ਸ਼ਾਮ ਨੂੰ ਪੰਚੈਤ ਜੁੜੀ, ਤੇ ਸਾਰਾ ਪਿੰਡ ਆ ਇਕੱਠਾ ਹੋਇਆ। ਜੀਉਣੇ ਨੂੰ ਚੌਕੀਦਾਰ ਸਦਣ ਆਇਆ। ਉਸ ਦੇ ਨਾਲ ਉਹ ਪਰ੍ਹੇ ਵਿਚ ਚਲਾ ਗਿਆ ਤੇ ਪੈਂਚਾਂ ਦੇ ਅਗਾੜੀ ਜਾ ਖਲੋਤਾ। ਉਹ ਅਗੇ ਭੀ ਬੜਾ ਬੇ-ਪਰਵਾਹ ਮਸ਼ਹੂਰ ਸੀ, ਪਰ ਅਜ ਤੇ ਉਸ ਕੋਈ ਨਿਰਨਾ ਪੱਕਾ ਕਰ ਲਿਆ ਹੋਇਆ ਸੀ।

"ਕਿਉਂ ਜੀਉਣਿਆਂ, – ਇਹ ਕੀ ਉਪੱਦਰ ਖੜਾ ਕੀਤਾ ਈ?– ਧਰਮ ਈਮਾਨ ਦੀਆਂ ਜੜ੍ਹਾਂ ਮੁਢੋਂ ਪੁਟ ਘਤੀਆਂ ਨੀ?" ਇਕ ਪੈਂਚ ਨੇ ਆਪਣੇ ਧਰਮ ਦੇ ਪੂਰੇ ਅਭਿਮਾਨ ਵਿਚ ਆਖਿਆ।

"ਮੈਨੂੰ ਤੁਹਾਡੀ ਗਲ ਦੀ ਕੋਈ ਸਮਝ ਨਹੀਂ ਆਈ।" ਜੀਉਣਾ ਗੰਭੀਰ ਖਲੋਤਾ ਰਿਹਾ।

"ਓਇ, ਜ਼ਾਤ ਕੁਜ਼ਾਤ ਵੀ ਨਹੀਂ ਸੀ ਵੇਖਣੀ?" ਦੂਜੇ ਨੇ ਤਾਹਨਾ ਮਾਰਿਆ।

"ਅਗੇ ਤੇ ਮੇਰਾ ਕੋਈ ਖ਼ਿਆਲ ਨਹੀਂ ਸੀ – ਤੇ ਜੇ ਕਦੇ ਕੋਈ ਖ਼ਿਆਲ ਆਇਆ ਵੀ ਸੀ, ਤਾਂ ਜ਼ਾਤ ਕੁਜ਼ਾਤ ਦੀ ਰੋਕ ਮੈਨੂੰ ਵੀ ਜਾਪੀ ਸੀ – ਪਰ ਅਜ ਤੁਸਾਂ ਮੇਰਾ ਸਾਰਾ ਭਰਮ ਦੂਰ ਕਰ ਦਿੱਤਾ ਏ। ਹੁਣ ਤੁਸੀਂ ਨਾ ਮੇਰੇ ਕੋਲੋਂ ਆਪਣੀ ਮਰਜ਼ੀ ਕਰਾ ਸਕੋਗੇ ਤੇ ਨਾ ਮੇਰੀ ਮਰਜ਼ੀ ਮੋੜ ਸਕੋਗੇ।" ਜੀਉਣੇ ਦਾ ਮੂੰਹ ਦ੍ਰਿੜ੍ਹ ਸੀ।

"ਬਸ – ਜਾਏ ਇਹ ਚਮਿਆਰਾਂ ਨਾਲ – ਸਾਡੇ ਨਾਲੋਂ ਇਹ ਛੇਕਿਆ ਰਹੇਗਾ।" ਪੈਂਚਾਂ ਨੇ ਇਕ ਦੂਜੇ ਵਲ ਤਕ ਕੇ ਆਖਿਆ।

"ਸੁਣੋ, ਝੀਉਰੋ, ਨਾਈਓ, ਚਮਿਆਰੋ, ਚੂਹੜਿਓ – ਜਿਹੜਾ ਜੀਉਣੇ ਦਾ ਕੰਮ ਕਰੇਗਾ, ਉਹ ਸਾਡਾ ਕਿਸੇ ਦਾ ਨਹੀਂ ਕਰੇਗਾ।"

ਪੰਚੈਤ ਬਰਖ਼ਾਸਤ ਹੋ ਗਈ। ਲੋਕੀ ਗਲਾਂ ਕਰਦੇ ਘਰਾਂ ਨੂੰ ਚਲੇ ਗਏ। ਇਕ ਪੈਂਚ ਨੇ ਨੱਥੂ ਨੂੰ ਅੱਖ ਮਾਰ ਕੇ ਕੋਲ ਸਦਿਆ ਤੇ ਇਕ ਹੋਰ ਪੈਂਚ ਨੂੰ ਨਾਲ ਖੜਿਆ ਤੇ ਉਹ ਤਿੰਨੇ ਇਕ ਕੱਚੇ ਕੋਠੇ ਵਿਚ ਜਾ ਵੜੇ। ਬਾਰੀਆਂ ਬੂਹੇ ਬੰਦ ਕਰ ਲਏ।

"ਇਸ ਕੁੜੀ ਦਾ ਟੰਟਾ ਹੀ ਮੁਕਾ ਖਾਂ, ਨਿਤ ਨਿਤ ਦਾ ਰੇੜਕਾ ਮੁਕੇ" ਇਕ ਪੈਂਚ ਨੇ ਨੱਥੂ ਨੂੰ ਸਹਿਜੇ ਜਿਹੇ ਕਿਹਾ।

"ਹਾਂ ਹਾਂ ਵਿਚੋਂ ਇਹਦਾ ਫਸਤਾ ਵਢੋ, ਇਹ ਰੋਜ਼ ਦੀ ਖੱਪ ਨਿਬੜੇ" ਦੂਜੇ ਪੈਂਚ ਨੇ ਪ੍ਰੋੜ੍ਹਤਾ ਕੀਤੀ।

"ਚੌਧਰੀ, ਸਾਡਾ ਤੇ ਵਾਲ ਵਾਲ ਦੁਖੀ ਏ, ਸਾਡੇ ਦਿਲ ਅੰਬੇ ਪਏ ਨੇ। ਇਹ ਤਾਰੋ ਸਾਡੇ ਨਿਜ ਜੰਮਦੀ। ਜਿੰਦਾਂ ਤੁਸੀਂ ਆਖੋ ਕਰਾਂਗਾ" ਨੱਥੂ ਦਾ ਪਿੰਡਾ ਤੱਤੇ ਲਹੂ ਨਾਲ ਬਲ ਰਿਹਾ ਸੀ।

"ਸੁਣ ਉਰੇ ਹੋ ਕੇ" ਇਕ ਪੈਂਚ ਨੇ ਨੱਥੂ ਨੂੰ ਹੌਲੀ ਜਿਹੀ ਕਿਹਾ। "ਅਜ ਰਾਤ ਨੂੰ ਉਹਦੇ ਹੱਥ ਪੈਰ ਜਕੜ ਕੇ ਨਹਿਰ ਦੇ ਵਿਚ। ਹਾਂ ਪਰ ਪੁਲ ਉੱਤੋਂ ਨਹਿਰ ਦੀ ਮੰਝ-ਧਾਰ ਵਿਚ ਰੇੜ੍ਹਨਾ। ਕੰਢੇ ਤੋਂ ਨਾ ਸੁਟੀਂ ਮਤਾਂ ਨਿਕਲ ਈ ਆਵੇ।"

"ਹੁਣੇ ਘਰ ਜਾ ਕੇ ਚਮਿਆਰੀ ਨੂੰ ਆਖ ਛਡ ਕਿ ਤਾਰੋ ਰਾਤੀਂ ਨਾਨਕੀਂ ਖੜਨੀ ਏਂ, ਬਹੁਤ ਜ਼ਰੂਰੀ ਸੁਨੇਹਾ ਆਇਆ ਏ। ਜਾਂਦਾ ਈ ਤਿਆਰੀ ਵਿਆਰੀ ਵਿਚ ਜੁਟ ਜਾਹ, ਤਾ ਕਿ ਸ਼ਕ ਨਾ ਪਵੇ। ਗੱਡਾ ਸਾਡਾ ਲੈ ਜਾਵੀਂ" ਦੂਜੇ ਪੈਂਚ ਨੇ ਨੱਥੂ ਨੂੰ ਸਮਝਾਇਆ। ਇਹ ਮਤਾ ਪਕਾ ਕੇ ਉਹ ਨਿੱਖੜ ਗਏ।

* * * *

ਜੀਉਣੇ ਦੇ ਮਰੱਬੇ ਅਜ ਪਾਣੀ ਦੀ ਵਾਰੀ ਸੀ। ਓਹਦਾ ਕਾਮਾ ਹਟ ਚੁਕਾ ਸੀ। ਉਹ ਆਥਣ ਨੂੰ ਗੱਡਾ ਜੋੜ ਕੇ ਮਰੱਬੇ ਚਲਾ ਗਿਆ। ਉਸ ਸੋਚਿਆ ਸੀ ਕਿ ਓਧਰੋਂ ਪਾਣੀ ਲਾ ਕੇ ਉਹ ਸਵੇਰੇ ਕਚਹਿਰੀ ਚਲਾ ਜਾਇਗਾ। ਉਸ ਨੇ ਸੁਣਿਆ ਹੋਇਆ ਸੀ ਕਾਨੂੰਨੀ ਵਿਆਹ ਵੀ ਹੋ ਸਕਦੇ ਹਨ। ਓਹਨੇ ਵੇਲੇ ਸਿਰ ਪਾਣੀ ਵਢ ਲਿਆ। ਖਾਲ ਕਮਾਦੀ ਵਿਚ ਪੈਂਦਾ ਕਰ ਕੇ ਉਹ ਪਿੱਛੇ ਵਲ ਫੇਰਾ ਮਾਰਨ ਟੁਰ ਪਿਆ ਕਿ ਕਿਧਰੇ ਖਾਲ ਨਾ ਟੁਟ ਜਾਏ ਜਾਂ ਮੋਘੇ ਵਿਚ ਫੂਸ ਨਾ ਅੜੇ। ਮੋਘਾ ਨਹਿਰ ਦੇ ਪੁਲ ਕੋਲ ਸੀ।

ਅਧੀ ਰਾਤ ਦਾ ਨ੍ਹੇਰਾ ਗਾੜ੍ਹਾ ਹੋ ਚੁਕਾ ਸੀ। ਸੁੰਨਸਾਨ ਪੈਲੀਆਂ ਵਿਚ ਕਦੇ ਕੋਈ ਕੋਈ ਡੱਡੀ ਟੱਰਰਾਂਦੀ ਸੀ। ਉੱਲੂ ਦੀ ਹੂਕ ਨਾਲ ਦਿਲ ਪਿਆ ਦਹਿਲਦਾ ਸੀ। ਜਿਉਣਾ ਖ਼ਿਆਲਾਂ ਦੀ ਉਧੇੜ ਬੁਣ ਵਿਚ ਮੋਢੇ ਤੇ ਕਹੀ ਰਖੀ ਚਲਾ ਜਾਂਦਾ ਸੀ। ਅਚਾਨਕ ਕਿਸੇ ਗਡੇ ਦੇ ਪਹੀਆਂ ਦੀ ਚੀਂ ਚੀਂ ਓਹਦੇ ਕੰਨੀ ਪਈ। ਉਹ ਖਾਲ ਦੀ ਵੱਟ ਤੇ ਖਲੋ ਗਿਆ। ਫੇਰ ਓਹਨੇ ਕਿਸੇ ਦੁਖੀਆ ਦੇ ਝੀਣੇ ਵੈਣ ਰਾਤ ਦੇ ਸਨਾਟਿਆਂ ਵਿਚੋਂ ਆਉਂਦੇ ਸੁਣੇ। ਓਹਦਾ ਮੱਥਾ ਠਣਕਿਆ, ਤੇ ਹੌਂਕਣੀ ਜਿਹੀ ਚੜ੍ਹਨ ਲਗ ਪਈ। ਉਹ ਸਹਿਜੇ ਜਿਹੇ ਅਗੇ ਵਧਿਆ। ਗੱਡਾ ਪੁਲ ਦੇ ਵਿਚਕਾਰ ਖਲੋ ਗਿਆ। ਜਿਉਣਾ ਝਾੜਾਂ ਵਿਚੋਂ ਲੰਘ ਕੇ ਨਹਿਰ ਦੀ ਪਟੜੀ ਤੇ ਜਾ ਚੜ੍ਹਿਆ, ਉਹ ਪੁਲ ਤੋਂ ਇਕ ਫ਼ਰਲਾਂਗ ਉਰੇ ਸੀ। ਗਡੇ ਕੋਲ ਘੁਸਰ ਮੁਸਰ ਹੋਈ, ਫੇਰ ਇਕ ਕਲਕਾਰੀ ਰਾਤ ਦੀ ਚੁਪ ਨੂੰ ਤੜਫਾਂਦੀ ਨਿਕਲੀ, ਤੇ 'ਬਹੁੜ ਵੇ ਜਿਉਣਿਆ' ਆਂਹਦਿਆਂ ਕੋਈ ਸੂਰਤ ਘੜੱਮ ਕਰਕੇ ਨਹਿਰ ਵਿਚ ਡਿੱਗੀ। ਗਡੇ ਵਾਲਾ ਬੋਲਦਾਂ ਨੂੰ ਛੇੜ ਅਹੁ ਜਾ ਅਹੁ ਜਾ।

ਜਿਉਣਾ ਸਿਰ ਤੋੜ ਭੱਜਿਆ। ਰੁੜ੍ਹੀ ਜਾਂਦੀ ਤਾਰੋ ਕੋਲ ਜਾ ਛਾਲ ਮਾਰੀ। ਛੱਲਾਂ ਨਾਲ ਘੋਲ ਕਰ ਕੇ ਓਹਨੇ ਜਾ ਤਾਰੋ ਨੂੰ ਫੜਿਆ ਤੇ ਕੰਢੇ ਵਲ ਵਧਣ ਲਗਾ। ਪਾਣੀ ਓਹਦੀ ਕੋਈ ਵਾਹ ਨਹੀਂ ਸੀ ਚਲਣ ਦਿੰਦਾ। ਘੁੰਮਣ ਘੇਰੀ ਦੇ ਪਲਸੇਟੇ ਵਿਚ ਆ ਕੇ ਉਹ ਚੁਭੀ ਖਾ ਜਾਂਦਾ ਸੀ। ਓਹਦਾ ਪਿੰਡਾ ਸੁੰਨ ਹੋ ਗਿਆ ਸੀ। ਓਹਦੀ ਇਕ ਬਾਂਹ ਵਿਚ ਤਾਰੋ ਤੇ ਦੂਜੀ ਨਾਲ

ਉਹ ਪਾਣੀ ਨੂੰ ਚੀਰਦਾ ਸੀ। ਉਸ ਹੰਭੇ ਹੋਏ ਨੇ ਮਸਾਂ ਮਸਾਂ ਕੰਢਾ ਲਿਆ। ਤਾਰੋ ਨੂੰ ਖਿੱਚ ਕੇ ਪਟੜੀ ਉਤੇ ਆਂਦਾ, ਉਹ ਬੇ-ਹੋਸ਼ ਸੀ। ਜਿਉਣੇ ਕਾਹਲੀ ਨਾਲ ਉਹਦਾ ਦਿਲ ਟੋਹਿਆ, ਧੜਕਦਾ ਸੀ। ਉਹਦੀ ਜਾਨ ਵਿਚ ਜਾਨ ਆਈ ਤੇ ਸਾਰਾ ਥਕੇਵਾਂ ਲਹਿ ਗਿਆ। ਫੇਰ ਉਸਨੂੰ ਮੋਢਿਆਂ ਤੇ ਚੁਕ ਕੇ ਪੈਲੀਆਂ ਵਿਚੋਂ ਦੀ ਆਪਣੇ ਮਰੱਬੇ ਪਹੁੰਚਿਆ ਤੇ ਬੌਲਦਾਂ ਦੀਆਂ ਝੁਲਾਂ ਵਿਚ ਉਹਨੂੰ ਵਲ੍ਹੇਟ ਕੇ ਅਗ ਬਾਲੀ – ਚਿਰ ਤਕ ਉਹਨੂੰ ਸੇਕ ਦੇਂਦਾ ਰਿਹਾ।

ਜਦੋਂ ਤਾਰੋ ਦਾ ਪਿੰਡਾ ਨਿੱਘਾ ਹੋ ਗਿਆ ਤਾਂ ਉਹਨੇ ਅਖ ਪੁਟੀ – "ਜਿਉਣਿਆਂ.........ਜਿਉਣਿਆਂ ਬਹੁੜੀਂ" ਉਹ ਬਰੜਾ ਰਹੀ ਸੀ।

ਜਿਉਣੇ ਅਗ ਹੋਰ ਤੇਜ਼ ਕੀਤੀ। ਆਪਣੀ ਪਗ ਦਾ ਇੰਨੂੰ ਬਣਾ-ਇਆ, ਉਹਨੂੰ ਤੱਤਿਆਂ ਕਰ ਕੇ ਤਾਰੋ ਦੀਆਂ ਵਖੀਆਂ ਮਘਾ ਰਿਹਾ ਸੀ। ਕੁਝ ਚਿਰ ਪਿਛੋਂ ਉਹ ਠੀਕ ਹੋਸ਼ ਵਿਚ ਹੋ ਗਈ। ਪਰ ਜਿਉਣੇ ਉਹਨੂੰ ਉਠਣ ਨਾ ਦਿੱਤਾ, ਸੇਕ ਵਿਚ ਹੀ ਪਾਈ ਰਖਿਆ। ਉਹ ਸਹਿਜੇ ਸਹਿਜੇ ਆਪਣੇ ਦੁਖੜੇ ਫੋਲ ਰਹੀ ਸੀ।

ਤੜਕਾ ਹੋ ਗਿਆ। ਜਿਉਣੇ ਗਡਾ ਜੋੜਿਆ, ਉਤੇ ਝੁਲਾਂ ਵਿਛਾ ਕੇ ਤਾਰੋ ਨੂੰ ਬਿਠਾ ਦਿੱਤਾ। ਉਹ ਸ਼ਹਿਰ ਨੂੰ ਟੁਰ ਵਗੇ। ਪਹੁ ਫਟਦੀ ਨੂੰ ਉਹ ਕਚਹਿਰੀ ਅਗੇ ਸਨ, ਗਡੇ ਤੋਂ ਲਹਿ ਕੇ ਦੋਵੇਂ ਜਣੇ ਬਜ਼ਾਰ ਗਏ ਤੇ ਗਰਮ ਦੁਧ ਪੀਤਾ।

ਕਚਹਿਰੀ ਲਗ ਗਈ। ਮੈਜਿਸਟਰੇਟ ਆ ਗਿਆ। ਕੁਝ ਪੇਸ਼ੀਆਂ ਭੁਗਤਣ ਮਗਰੋਂ ਇਹ ਦੋਵੇਂ ਜਾ ਹਾਜ਼ਰ ਹੋਏ ਤੇ ਸਾਰੀ ਹਡ-ਬੀਤੀ ਅੱਖਰ ਅੱਖਰ ਆਖ ਸੁਣਾਈ। ਮੈਜਿਸਟਰੇਟ ਸੁਣ ਕੇ ਗ਼ਜ਼ਬ ਵਿਚ ਆ ਗਿਆ, ਪਿਆਦੇ ਹਥ ਪਰਵਾਨਾ ਘਲ ਸਾਰੇ ਪੈਂਚ ਸਣੇ ਨੱਥੂ ਸਦ ਬੁਲਾਏ। ਪਿੰਡ ਸ਼ਹਿਰੋਂ ਨੇੜੇ ਹੀ ਸੀ। ਸਿਪਾਹੀ ਦੋਂਹ ਘੰਟਿਆਂ ਅੰਦਰ ਉਹਨਾਂ ਨੂੰ ਨਾਲ ਲੈ ਕੇ ਪਰਤ ਆਇਆ। ਓਹ ਮੈਜਿਸਟਰੇਟ ਅਗੇ ਪਾਲ ਵਿਚ ਖਲੋਤੇ ਓਸ ਜੋੜੀ ਵਲ ਝਾਕ ਝਾਕ ਹਰਿਆਨ ਹੋ ਰਹੇ ਸਨ।

"ਤੁਸੀਂ ਪਿੰਡ ਵਿਚ ਖ਼ੂਨ ਕਰਦੇ ਹੋ" ਮੈਜਿਸਟਰੇਟ ਨਿਆਂ ਦੀ ਕੁਰਸੀ ਤੇ ਬੈਠਾ ਗਰਜਿਆ।

ਜੀਉਣੇ ਦੀ ਨਜ਼ੀਰ ਅਗੇ ਨੱਥੂ ਕੋਲੋਂ ਝੂਠ ਨਾ ਬੋਲਿਆ ਗਿਆ। ਪੈਂਚਾਂ ਦਾ ਲਹੂ ਸੁਕ ਰਿਹਾ ਸੀ। ਨੱਥੂ ਇਕਬਾਲੀ ਹੋ ਗਿਆ। ਦੋਵੇਂ ਪੈਂਚ ਵੀ ਥਿੜਕ ਗਏ। ਦੋਂਹ ਪੇਸ਼ੀਆਂ ਵਿਚ ਹੀ ਮੁਕੱਦਮਾ ਸਾਫ਼ ਹੋ ਗਿਆ।

ਤਾਰੋ ਨੂੰ ਪਿਉ ਦਾ ਕੈਦ ਹੋਣਾ ਬੜਾ ਦੁਖ ਦੇ ਰਿਹਾ ਸੀ, ਉਹ ਰੋ ਰੋ ਕੇ ਮੈਜਿਸਟਰੇਟ ਨੂੰ ਉਸ ਦੀ ਮਾਫ਼ੀ ਲਈ ਤਰਲੇ ਕਰ ਰਹੀ ਸੀ। ਜਿਉਣਾ ਵੀ ਉਹਨਾਂ ਨੂੰ ਮਾਫ਼ ਕਰ ਰਿਹਾ ਸੀ। ਪਰ ਉਹ ਕਾਨੂੰਨ ਦੇ ਦੋਸ਼ੀ ਸਨ, ਜਿਉਣੇ ਤਾਰੋ ਦੇ ਨਹੀਂ। ਮੈਜਿਸਟਰੇਟ ਨੇ ਰਿਆਇਤ ਜ਼ਰੂਰ ਕੀਤੀ। ਸਤ ਸਾਲ ਕਰ ਸਕਦਾ ਸੀ, ਕਾਲੇ ਪਾਣੀ ਵੀ ਭੇਜ ਸਕਦਾ ਸੀ, ਪਰ ਘਟ ਤੋਂ ਘਟ ਦੋ ਵਰ੍ਹਿਆਂ ਦਾ ਹੁਕਮ ਸੁਣਾਇਆ।

ਸਾਰਾ ਪਿੰਡ ਦਹਿਲ ਗਿਆ। ਅਗੇ ਪਿੰਡ ਵਿਚ ਡਾਢਿਆਂ ਦਾ ਰਾਜ ਸੀ। ਜਿਹਨੂੰ ਚਾਹਿਆ ਕੁਟਾ ਲਿਆ, ਕਮੀਨਾਂ ਦੀ ਤੇ ਕੋਈ ਪੁਛ ਹੀ ਨਹੀਂ ਸੀ। ਉਹਨਾਂ ਦੀ ਸੁਹਣੀ ਧੀ ਭੈਣ ਲੰਬੜਦਾਰਾਂ ਦੇ ਮੁੰਡਿਆਂ ਦਾ ਮਸ਼ਕੂਲਾ ਹੁੰਦੀ ਸੀ।

ਏਸ ਦਸ਼ਾ ਵਿਚ ਜੇ ਜਿਉਣਾ ਚਾਹੁੰਦਾ ਤਾਂ ਪਿੰਡ ਵਿਚ ਵੀ ਵਿਆਹ ਕਰ ਸਕਦਾ ਸੀ, ਪਰ ਉਸ ਦੇ ਮਨੋ ਪੈਂਚਾਂ ਦਾ ਰੁਅਬ ਅਜਿਹਾ ਉਡਿਆ ਸੀ, ਕਿ ਉਹਨਾਂ ਦੀ ਹਥੀਂ ਹੋਏ ਕੰਮ ਵਿਚ ਉਸ ਨੂੰ ਕੋਈ ਮਹਾਨਤਾ ਨਹੀਂ ਜਾਪਦੀ ਸੀ। ਉਸ ਨੇ ਮੈਜਿਸਟਰੇਟ ਕੋਲ ਜਾ ਕੇ ਕਾਨੂੰਨੀ ਵਿਆਹ ਕਰਾਣਾ ਹੀ ਪਸੰਦ ਕੀਤਾ।

ਤੇ ਜਦੋਂ ਕਚਹਿਰੀਓਂ ਮੁੜਦੇ ਉਹ ਦੋਵੇਂ ਗੱਡ ਵਿਚ ਆ ਰਹੇ ਸਨ ਤਾਂ ਜਿਉਣਾ ਕਹਿ ਰਿਹਾ ਸੀ:

"ਤੇਰੀ ਪਹਿਲੀ ਮਾਰ ਨੇ ਤੇਰੀ ਮੰਗਣੀ ਕੀਤੀ, ਤੇ ਤੇਰੀ ਦੂਜੀ ਮਾਰ ਨੇ ਤੇਰੇ ਰਸਤੇ ਦੇ ਸਾਰੇ ਕੰਡੇ ਚੁਣ ਸੁਟੇ ਤਾਰੋ।"

"ਉਹ ਕੀਕਰ ?" ਤਾਰੋ ਨੇ ਪੁਛਿਆ।

"ਉਸ ਤਰ੍ਹਾਂ ਸਾਨੂੰ ਪਿੰਡ ਛਡਣਾ ਪੈਣਾ ਸੀ, ਹੁਣ ਜਾਂ ਇਹ ਪਿੰਡ ਛਡਣਗੇ ਜਾਂ ਤੈਨੂੰ ਜੱਟੀ ਮੰਨਣਗੇ –" ਜਿਉਣੇ ਨੇ ਪਿਛਾਂਹ ਮੂੰਹ ਮੋੜ ਕੇ ਆਖਿਆ।

ਤਾਰੋ ਨੇ ਉਸ ਚਾਨਣੀ ਰਾਤ ਵਾਂਗ ਠੋਡੀ ਅਗਾਂਹ ਕਰ ਦਿੱਤੀ।

# ਸੱਧਰਾਂ ਦੇ ਬੇਰ

ਸੰਝ ਹੋ ਗਈ ਸੀ। ਡੁਬਦੇ ਸੂਰਜ ਦੀਆਂ ਕਿਰਣਾਂ ਅਗਾੜੀ ਛਾਈ ਬਦਲੀ ਥਾਈਂ ਛਣ ਕੇ ਬ੍ਰਿਛਾਂ ਦੀਆਂ ਟੀਸੀਆਂ ਤੇ ਪਿੰਡ ਦੇ ਬਨੇਰਿਆਂ ਪਰ ਪੈ ਰਹੀਆਂ ਸਨ। ਚਰ ਕੇ ਮੁੜਦੇ ਡੰਗਰਾਂ ਦੀਆਂ ਟਲੀਆਂ ਦੀ ਟਨਕਾਰ, ਵਾਗੀਆਂ ਦੀਆਂ ਹੇਕਾਂ ਤੇ ਸਜ ਸੂਈਆਂ ਗਾਈਆਂ ਦੇ ਰੰਭਣੇ ਨੇ ਫ਼ਿਜ਼ਾ ਨੂੰ ਖਿਚਵੀਂ ਬਣਾ ਦਿੱਤਾ ਸੀ।

ਪਿੰਡ ਦੀ ਦਖਣੀ ਨੁਕਰੇ ਇਕ ਥੇਹ ਉਤੇ ਬੇਰੀਆਂ ਦੇ ਝੁੰਡ ਹੇਠ ਨਿੱਕੇ ਨਿੱਕੇ ਮੁੰਡੇ ਕੁੜੀਆਂ ਬੇਰਾਂ ਦੇ ਪੱਲੇ ਪਏ ਭਰਦੇ ਸਨ। ਪੱਲੇ ਪੂਰ ਕੇ ਓਹ ਹਸਦੇ ਖੇਡਦੇ ਘਰਾਂ ਨੂੰ ਪਰਤ ਪਏ। ਇਕ ਨਿੱਕੂ ਜੋੜੀ ਪਿਛੇ ਮੌਜ ਵਿਚ ਸਹਿਜੇ ਸਹਿਜੇ ਲਗੀ ਆਉਂਦੀ ਸੀ। ਓਹ ਕਦੇ ਖਲੋ ਕੇ ਆਪਣੇ ਪੱਲਿਆਂ ਨੂੰ ਮਿਣਦੇ – ਕਿ ਕਿਦ੍ਹੇ ਬਾਹਲੇ ਬੇਰ ਨੇ – ਤੇ ਕਦੇ ਬੇਰ ਖਾਣ ਲਗ ਪੈਂਦੇ, ਫਿਰ ਗਲਵਕੜੀ ਪਾ ਕੇ ਟੁਰ ਪੈਂਦੇ।

ਸੀਬੋ ਆਪਣੇ ਖੇਤ ਢੋਂ ਸਰ੍ਹਿਓਂ ਦਾ ਸਾਗ ਤੋੜ ਕੇ ਘਰ ਨੂੰ ਮੁੜੀ

ਆਉਂਦੀ ਸੀ, ਉਹ ਪੈਲੀਆਂ ਦੇ ਵਿਚੋਂ ਵਾਲੀ ਪਗ-ਡੰਡੀ ਥਾਈਂ ਇਸ ਜੋੜੀ ਦੇ ਕੋਲ ਆ ਨਿਕਲੀ ਤੇ ਇਨ੍ਹਾਂ ਦੇ ਮਗਰ ਹੋ ਲਈ। ਇਨ੍ਹਾਂ ਦੇ ਮਸੂਮ ਚੋਹਲਾਂ ਨਾਲ ਓਹਦੀ ਦਿਲਚਸਪੀ ਵਧਦੀ ਗਈ।

"ਅੱੜ ਬਚਨੋ ਮੂੰਹ" ਜੋੜੀ ਵਿਚੋਂ ਮੁੰਡੇ ਨੇ ਕਿਹਾ, "ਮੈਂ ਵਿਚ ਬੇਰ ਸੁਟਾਂ।" ਉਹਦੀ ਸਾਥਣ ਕੁੜੀ ਨੇ ਖਲੋ ਕੇ ਮੂੰਹ ਖੋਲ੍ਹਿਆ ਤੇ ਮੁੰਡੇ ਨੇ ਇਕ ਬੇਰ ਉਹਦੇ ਮੂੰਹ ਵਿਚ ਵਗਾਹ ਮਾਰਿਆ। ਉਹ ਬੇਰ ਖਾ ਗਈ। ਫਿਰ ਓਕਰ ਹੀ ਕੁੜੀ ਨੇ ਮੁੰਡੇ ਨੂੰ ਬੇਰ ਖੁਆਇਆ। ਮਗਰੋਂ ਦੋਵੇਂ ਖਿੱਲੀ ਮਾਰ ਕੇ ਹਸ ਪਏ। ਮਸੂਮੀਅਤ ਦੀ ਮਦ ਮੱਤੇ ਨਿੱਕੀ ਵਰੇਸ ਦੇ ਦੋ ਗ਼ੁੰਚੇ ਬਿਨਾ ਕਿਸੇ ਤੌਖਲੇ ਦੇ ਖਿੜੇ ਜਾਂਦੇ ਸਨ!

ਕੁਛੜੇ ਸਾਗ ਮਾਰੀ ਜਾਂਦੀ ਸੀਬੋ ਨੇ ਏਸ ਜੋੜੀ ਦੀਆਂ ਸਾਰੀਆਂ ਹਰਕਤਾਂ ਬੜੇ ਗਹੁ ਨਾਲ ਤਕੀਆਂ ਤੇ ਇਕ ਠੰਡਾ ਸਾਹ ਲਿਆ। ਉਹਨੂੰ ਕੋਈ ਭੁਲੀ ਹੋਈ ਦਾਸਤਾਨ ਚੇਤੇ ਆ ਗਈ ਤੇ ਉਹਦੇ ਅੰਦਰ ਮਧਰ-ਮਦਹੋਸ਼ੀ ਜਹੀ ਛਾ ਗਈ। ਅਖਾਂ ਦੀ ਝਿਮਕ ਵਿਚ ਲੰਮੇਰੀ ਵਿਥ ਪੈਣ ਲਗੀ। ਕੋਈ ਪੁਰਾਣਾ ਤਸੱਵਰ ਦਿਲ ਦੀ ਨੁਕਰੋਂ ਅਖਾਂ ਵਿਚ ਆ ਖਲੋਤਾ। ਭਾਵੇਂ ਅਜ ਉਹ ਸੋਲ੍ਹਾਂ ਵਰ੍ਹਿਆਂ ਦੀ ਸੀ, ਪਰ ਦਸ ਵਰ੍ਹੇ ਪਿਛ-ਲੇਰੇ ਦਿਹਾੜੇ ਉਹਦੇ ਫਿਕਰਾਂ ਵਿਚ ਕਲ੍ਹ ਦੇ ਤਮਾਸ਼ੇ ਵਾਂਗ ਦੌੜ ਪਏ। ਓਹਨੂੰ ਉਹਦਾ ਬਾਲ-ਸਖਾ 'ਪ੍ਰੀਤੂ' ਯਾਦ ਆ ਗਿਆ, ਜਿਹਦੇ ਨਾਲ ਖੇਡ ਕੇ ਬਾਲੜੀ ਵਰੇਸ ਬਿਤਾਈ ਸੀ। ਉਹ ਸਮਾਂ ਜਿਸ ਦੇ ਪਰਦਿਆਂ ਵਿਚ ਪ੍ਰੀਤੂ ਦਾ ਸੰਗੀ ਓਹਦਾ ਬਚਪਨ ਵਲ੍ਹੇਟ ਕੇ ਰਖਿਆ ਸੀ, ਅਖਾਂ ਅਗੇ ਤਣ ਗਿਆ। ਓਹਨੂੰ ਯਾਦ ਆ ਗਿਆ ਕੀਕਰ ਉਹ ਕਿਕਰਾਂ ਤੇ ਪੀਂਘਾਂ ਝੂਟਦੇ ਸਨ, ਕੀਕਰ ਕਠੇ ਸਾਗ ਤੋੜ ਲਿਆਉਂਦੇ ਤੇ ਗੰਨੇ ਭੰਨ ਕੇ ਚੂਪ ਆਉਂਦੇ ਸਨ। ਨਾ ਪ੍ਰੀਤੂ ਨੂੰ ਪਤਾ ਸੀ ਮੈਂ ਕੁੜੀ ਹਾਂ ਤੇ ਨਾ ਉਸ ਨੂੰ ਪਤਾ ਸੀ ਉਹ ਮੁੰਡਾ ਹੈ। ਪਤਾ ਸੀ ਤਾਂ ਇਕੋ 'ਖਿਚ' ਦਾ, ਜਿਹੜੀ ਓਹਨੂੰ ਪੱਜੇ ਸਾਡੇ ਘਰ ਨਸਾ ਲਿਆਉਂਦੀ ਸੀ ਤੇ ਮੈਨੂੰ ਉਸ ਦੇ ਘਰ ਭਜਾ ਲਿਜਾਂਦੀ ਸੀ।

ਸੀਬੋ ਟੁਰੀ ਜਾਂਦੀ ਸੀ, ਪਰ ਓਹਨੂੰ ਪਤਾ ਨਹੀਂ ਸੀ ਕਿ ਓਹਦੇ ਪੈਰ ਕਿੱਧਰ ਪੈਂਦੇ ਹਨ। ਉਹ ਹੋਰ ਡੂੰਘੇਰੀਆਂ ਯਾਦਾਂ ਵਿਚ ਲਹਿ ਗਈ। ਅਰਮਾਨਾਂ ਦੇ ਝੱਖੜ ਨੇ ਇਕ ਖਾਸ ਦਿਹਾੜਾ ਉਡਾ ਕੇ ਏਓਂ ਅਗੇ ਲਿਆ ਖਲ੍ਹਿਆਰਿਆ:–

ਉਹ ਪ੍ਰੀਤੂ ਦੇ ਘਰ ਗਈ ਤੇ ਵਾਜ ਦਿਤੀ – "ਪ੍ਰੀਤੂ !" "ਉਹ ਘਰ ਨਹੀਂ ਏ, ਬਾਹਰ ਗਲੀ ਵਿਚ ਖੇਡਦਾ ਹੋਵੇਗਾ" ਓਹਦੀ ਮਾਂ ਨੇ ਅਗੋਂ ਆਖਿਆ। ਉਹ ਗਲੀ 'ਚ ਗਈ ਤੇ ਪ੍ਰੀਤੂ ਤੇ ਮੋਢੇ ਪਰ ਕੂਹਣੀ ਧਰ ਕੇ ਕਿਹਾ "ਅਜ ਬੇਰ ਖਾਣ ਨਹੀਂ ਜਾਣਾ ?" "ਚਲ ਚਲੀਏ" ਪ੍ਰੀਤੂ ਨੇ ਮੁਸਕ੍ਰਾ ਕੇ ਕਿਹਾ। ਦੋਵੇਂ ਬਾਂਹ 'ਚ ਬਾਂਹ ਪਾ ਕੇ ਥੇਹ ਵਲ ਟੁਰ ਪਏ। ਪੈਲੀਆਂ ਦੇ ਵਿਚੋਂ ਦੀ ਲੂਸਣ ਮਿੱਧਦੇ, ਸ਼ਟਾਲੇ ਲਤਾੜਦੇ ਤੇ ਅਧ-ਪੱਕੀ ਕਣਕ ਦੀਆਂ ਬੱਲਾਂ ਤੋੜਦੇ ਵਾਹੋ ਦਾਹ ਨੱਸੇ ਗਏ। ਥੇਹ ਪਰ ਜਾ ਚੜ੍ਹੇ। ਇਕ ਬੇਰੀ ਦੀਆਂ ਹੇਠਲੀਆਂ ਟਾਹਣੀਆਂ ਪਰ ਲੀਲੂਰੀਆਂ ਬੇਰ ਟਹਿਕਦੇ ਸਨ। ਹੱਥ ਦੋਹਾਂ ਦੇ ਓਥੇ ਨਾ ਅਪੜੇ, ਹਲੂਣਾ ਓਹ ਦੇ ਨਾ ਸਕਣ। ਫਿਰ ਕੀ ਹੋਇਆ ? ਪ੍ਰੀਤੂ ਇਕ ਟਾਹਣੀ ਦੇ ਸਹਾਰੇ ਝੁਕ ਕੇ ਖਲੋ ਗਿਆ ਉਹ ਓਹਦੇ ਉਤੇ ਪਲਾਕੀ ਮਾਰ ਕੇ ਚੜ੍ਹ ਗਈ। ਉਹਦੇ ਮੋਢਿਆਂ ਤੇ ਖਲੋ, ਉਚੇਰੀ ਟਾਹਣੀ ਨੂੰ ਹੱਥ ਪਾ ਕੇ ਨੇੜੇ ਦੇ ਸਾਰੇ ਸੋਹਣੇ ਬੇਰ ਧਰੂ ਲਏ। ਸਾਰੇ ਆਪਣੀ ਝੋਲੀ 'ਚ ਪਾ ਕੇ ਲਹਿ ਆਈ ਤੇ ਪ੍ਰੀਤੂ ਨੂੰ ਕੁਝ ਨਾ ਦਿੱਤਾ।

"ਤੇ ਮੇਰਾ ਹਿੱਸਾ", ਪ੍ਰੀਤੂ ਨੇ ਮੰਗ ਕੀਤੀ। "ਤੇਰੇ ਕਾਹਦੇ, ਤੋੜੇ ਤੇ ਮਹੀਓਂ ਨੇ" ਉਹਨੇ ਉੱਤਰ ਦਿੱਤਾ। "ਘੋੜੀ ਬਣਨ ਨੂੰ ਮੈਂ ਤੇ ਬੇਰ ਖਾਣ ਨੂੰ ਤੂੰ" ਪ੍ਰੀਤੂ ਨੇ ਹਸ ਕੇ ਰੁਅਬ ਵਿਚ ਕਿਹਾ।

ਦੋਵੇਂ ਖਹਿਬੜ ਪਏ – ਖਿੱਚ-ਧ੍ਰੂ ਹੋ ਪਈ। ਬੇਰ ਡੁਲ੍ਹ ਗਏ। ਦੋਹਾਂ ਨੇ ਛੇਤੀ ਛੇਤੀ ਚੁਗ ਲਏ। ਮੁੜ ਮੰਨ ਪਏ – ਹਸ ਪਏ, ਗਲਾਂ ਵਿਚ ਬਾਹਾਂ ਪਾ ਕੇ ਘਰਾਂ ਵਲ ਟੁਰ ਪਏ।"

ਸੀਬੋ ਨੂੰ ਇਕ ਝੁਣਝੁਣੀ ਆਈ। ਓਹਦੇ ਤਸੱਵਰ ਦੀ ਤਾਰ

ਟੁਟ ਗਈ। ਹੁਣ ਉਹ ਘਰ ਅਪੜ ਚੁਕੀ ਸੀ। ਅਜ ਦੀ ਰਾਤ ਵੀ ਬੀਤੇ ਦੀ ਮਿੱਠੀ ਯਾਦ ਵਿਚ ਲੰਘੀ। ਪਰੰਤੂ ਓਹਦੀ ਨਿਕੀ ਉਮਰ ਦੇ ਸੰਗੀ ਦਾ ਖ਼ਿਆਲ ਉਹਦੇ ਪਾਸਿਆਂ ਵਿਚ ਰੜਕਦਾ ਰਿਹਾ।

* * * *

ਪ੍ਰੀਤੂ ਪੰਜਾਂ ਛਿਆਂ ਸਾਲਾਂ ਦਾ ਹੀ ਵਡੇ ਭਰਾ ਨਾਲ ਮਲਾਇਆ ਟੁਰ ਗਿਆ ਸੀ। ਉਨ੍ਹਾਂ ਓਥੇ ਜ਼ਮੀਨ ਖਰੀਦ ਕੇ ਰਬੜ ਦੇ ਦਰਖਤ ਲਾ ਦਿਤੇ ਸਨ। ਪਹਿਲਾਂ ਤਾਂ ਪ੍ਰੀਤੂ ਹਰ ਵਰ੍ਹੇ ਆ ਕੇ ਘਰ ਮਿਲ ਜਾਂਦਾ ਸੀ, ਪਰ ਹੁਣ ਲਗਾਤਾਰ ਤਿੰਨ ਸਾਲ ਤੋਂ ਨਹੀਂ ਸੀ ਆਇਆ। ਪਿਛੇ ਜਿੰਨੀ ਵੇਰ ਉਹ ਆਇਆ, ਸੀਬੋ ਲਈ ਕੋਈ ਸੁਗਾਤ ਜ਼ਰੂਰ ਲਿਆਉਂਦਾ ਰਿਹਾ। ਸੀਬੋ ਨਾਲ ਉਹਦਾ ਡਾਢਾ ਪਿਆਰ ਸੀ। ਪਰਵਾਰ ਵਿਚ ਬੈਠੀ ਸੀਬੋ ਨੂੰ ਸੁਗਾਤ ਦੇਂਦਾ, ਤੇ ਕਈ ਵੇਰ ਕੋਲ ਬੈਠੀ ਉਹਦੀ ਮਾਂ ਨੂੰ ਆਂਹਦਾ– "ਚਾਚੀ ! ਮੈਂ ਸੀਬੋ ਨੂੰ ਭੁਲਦਾ ਨਹੀਂ, ਇਹ ਮੇਰੇ ਨਾਲ ਨਿਕੇ ਹੁੰਦਿਆਂ ਖੇਡੀ ਹੈ। ਪਤਾ ਈ ਨਾ ਚਾਚੀ ! ਜਦੋਂ ਅਸੀਂ ਜੋਟੀ ਬੰਨ੍ਹ ਕੇ ਥੇਹ ਦੀਆਂ ਬੇਰੀਆਂ ਵਲ ਲਪਕਦੇ ਹੁੰਦੇ ਸਾਂ।"

ਫਿਰ ਉਹ ਨੀਵੀਂ ਪਾ ਕੇ ਮੁਸਕ੍ਰਾਂਦੀ ਸੀਬੋ ਵਲ ਰੁਖ ਕਰ ਕੇ ਕਹਿੰਦਾ, "ਭੈਣ ਸੀਬੋ ! ਖੁਆ ਦੇ ਮੁੜ ਉਹਨਾਂ ਥੇਹ ਵਾਲੀਆਂ ਬੇਰੀਆਂ ਦੇ ਬੇਰ – ਉਹ ਬੇਰੀਆਂ ਜਿਥੇ ਮੈਂ ਘੋੜੀ ਬਣਿਆ ਤੇ ਤੂੰ ਪਲਾਕੀ ਮਾਰ ਕੇ ਚੜ੍ਹੀ ਸੈਂ" ਇਹ ਗਲ ਸੁਣ ਕੇ ਸਾਰੇ ਖਿੜ ਖਿੜ ਹੱਸ ਪੈਂਦੇ।

ਬੀਤੇ ਤ੍ਰੈ ਸਾਲਾਂ ਵਿਚ ਪ੍ਰੀਤੂ ਨੇ ਆਪਣੀ ਭੈਣ ਕਰਮੋ ਨੂੰ ਜਿੰਨੀਆਂ ਚਿੱਠੀਆਂ ਲਿਖੀਆਂ, ਉਹਨਾਂ ਸਾਰੀਆਂ ਵਿਚ ਸੀਬੋ ਨੂੰ ਡੂੰਘੀਆਂ ਯਾਦਾਂ ਨਾਲ ਚੇਤੇ ਕੀਤਾ ਹੁੰਦਾ ਸੀ, ਤੇ ਲਿਖਿਆ ਹੁੰਦਾ ਸੀ – "ਹੁਣ ਮੈਂ ਬੇਰਾਂ ਦੀ ਰੁਤੇ ਆਵਾਂਗਾ। ਸੀਬੋ ਨੂੰ ਆਖ ਛਡਣਾ ਮੇਰੇ ਲਈ ਬੇਰ ਰਖੇ – ਓਹਨਾਂ ਥੇਹ ਵਾਲੀਆਂ ਬੇਰੀਆਂ ਦੇ, ਜ਼ਰੂਰ ਆਖੀਂ ਕਰਮੋਂ

ਵੇਖੀਂ ਭੁਲ ਨਾ ਜਾਈਂ।"

ਕਰਮੋ ਤੇ ਸੀਬੋ ਦਾ ਗੂੜ੍ਹਾ ਸੰਗ ਸੀ। ਦੋਵੇਂ ਸਹੇਲੀਆਂ ਕੱਤਣ ਤੁੰਮਣ ਕੱਠਾ ਕਰਦੀਆਂ ਸਨ। ਕਰਮੋ ਹਰੇਕ ਚਿੱਠੀ ਸੀਬੋ ਨੂੰ ਵਿਖਾ ਦਿੰਦੀ ਹੁੰਦੀ ਸੀ।

ਲੌਂਢੇ ਵੇਲੇ ਕੰਮ ਧੰਦਿਓਂ ਵੇਹਲੀ ਹੋ ਕੇ ਸੀਬੋ ਵਿਹੜੇ 'ਚ ਬੈਠੀ ਰੁਮਾਲ ਪਈ ਕਢਦੀ ਸੀ। ਪ੍ਰੀਤੂ ਦੀ ਯਾਦ ਨਾਲ ਉਹਦਾ ਅੰਦਰ ਉੱਮੜ ਰਿਹਾ ਸੀ। ਅਜ ਰੁਮਾਲ ਉਤੇ ਸੂਈ ਦਾ ਇਕ ਇਕ ਤ੍ਰੋਪਾ ਮਾਲਾ ਦਾ ਮਣਕਾ ਬਣ ਗਿਆ, ਜਿਦ੍ਹੇ ਨਾਲ ਉਹ ਪ੍ਰੀਤੂ ਦਾ ਜਾਪ ਕਰਦੀ ਸੀ। "ਜੇ ਪ੍ਰੀਤੂ ਆ ਜਾਵੇ, ਹੁਣ ਬੇਰਾਂ ਦੀ ਰੁਤ ਵੀ ਹੈ, ਏਸੇ ਰੁਮਾਲ ਵਿਚ ਮੋਟੇ ਸੂਹੇ ਬੇਰ ਬੰਨ੍ਹ ਕੇ ਉਹਨੂੰ ਦੇਵਾਂ ਤੇ ਆਖਾਂ – 'ਲੈ ਖਾਹ ਵੀਰ ਤੇਰੀਆਂ ਤਾਂਘਾਂ ਤੇ ਮੇਰੀਆਂ ਸੱਧਰਾਂ ਦੇ ਬੇਰ' ਉਹ ਇਨ੍ਹਾਂ ਖ਼ਿਆਲਾਂ ਵਿਚ ਡੁਬੀ ਰੁਮਾਲ ਤੇ ਫੁੱਲ ਚਿਤ੍ਰ ਰਹੀ ਸੀ, ਕਿ ਕਿਸੇ ਪਿਛੋਂ ਆ ਕੇ ਉਹਦੀਆਂ ਅੱਖਾਂ ਮੀਟ ਲਈਆਂ। ਉਹ ਤ੍ਰਬਕ ਪਈ ਤੇ ਅੱਖਾਂ ਘੁਟਣੇ ਹੱਥ ਉਤੇ ਆਪਣਾ ਹੱਥ ਫੇਰ ਕੇ ਬੋਲੀ 'ਕਰਮੋਂ'!"

ਕਰਮੋ ਨੇ ਖਿੱਲੀ ਮਾਰੀ ਤੇ ਅਗੇ ਆ ਬੈਠੀ, ਉਹਦੀ ਪੇਸ਼ਾਨੀ ਉਤੇ ਪ੍ਰਸੰਨਤਾ ਦੀ ਲਿੱਘ ਸੀ।

"ਕੀ ਗੱਲ ਈ – ਅਜ ਐਡੇ ਚਾਓ" ਸੀਬੋ ਨੇ ਰੁਮਾਲ ਗੋਡੇ ਤੋਂ ਹਟਾ ਕੇ ਕਿਹਾ – "ਚਾਓ ਹੋਵੇ ਨਾ, ਭਾਊ ਮਲਾਇਆ ਤੋਂ ਆ ਰਿਹਾ ਈ" ਕਰਮੋ ਨੇ ਠੋਡੀ ਤੇ ਉਂਗਲ ਧਰ ਕੇ ਕਿਹਾ।

"ਹੂੰ, ਐਵੇਂ" ਸੀਬੋ ਦਾ ਦਿਲ ਧਕ ਧਕ ਕਰਦਾ ਸੀ।

"ਐਵੇਂ ਕਿਉਂ ? ਅਜ ਚਿੱਠੀ ਜੂ ਆਈ ਏ।"

"ਵਖਾ ਖਾਂ ਭਲਾ"

"ਆਹ ਫੜ ਪੜ੍ਹ ਲੈ" ਕਰਮੋ ਨੇ ਬੋਝੇ ਚੋਂ ਲਫ਼ਾਫ਼ਾ ਦੇ ਕੇ ਕਿਹਾ।

ਸੀਬੋ ਨੇ ਪੱਤ੍ਰ ਖੋਲ੍ਹਿਆ। ਉਹਦੀਆਂ ਅੱਖਾਂ ਵਿਚ ਉਹਦੇ ਦਿਲ ਦੇ ਤ੍ਰੇਗ ਲਭ ਪਏ। "ਅਜ ਤੋਂ ਪੰਦਰ੍ਹਵੇਂ ਨੂੰ" ਉਹਦੇ ਚਿਹਰੇ ਤੇ ਊਸ਼ਾ ਮਘ

ਉਠੀ।

ਇਕ ਗਰਮ ਜਿਹਾ ਸੇਕ ਉਹਦੇ ਪਿੰਡੇ ਵਿਚ ਝਰਨਾ ਗਿਆ। ਉਹਨੇ ਚਿੱਠੀ ਪੜ੍ਹ ਕੇ ਕਰਮੋ ਨੂੰ ਫੜਾ ਦਿੱਤੀ ਤੇ ਆਖਿਆ – "ਮੈਂ ਅਜ ਈ ਉਹਨੂੰ ਯਾਦ ਪਈ ਕਰਦੀ ਸਾਂ, ਸੋਚਦੀ ਸਾਂ, ਬੇਰਾਂ ਦੀ ਰੁਤ ਏ, ਉਹ ਬੇਰ ਮੰਗਦਾ ਹੁੰਦਾ ਸੀ। ਹੁਣ ਬੇਰ ਖੁਆਵਾਂਗੀ।"

"ਤੂੰ ਬੇਰ ਤੇ ਮੈਂ ਲੱਡੂ ਦਿਆਂਗੀ" ਕਰਮੋ ਨੇ ਹੱਸ ਕੇ ਕਿਹਾ।

* * * *

ਬਾਲ ਪਣੇ ਦੇ ਪਿਆਰ ਨਾਲ ਮਸੂਮ ਦਿਲਾਂ ਪਰ ਉੱਕਰੀਆਂ ਹੋਈਆਂ ਮਧੱਮ ਜਿਹੀਆਂ ਪ੍ਰੇਮ ਝਰੀਟਾਂ ਜੁਆਨੀ ਦੀਆਂ ਲਹਿਰਾਂ ਨਾਲ ਉਘੜ ਪੈਂਦੀਆਂ ਹਨ। ਬੇਰੀਆਂ ਵਾਲਾ ਬੇਹ ਸੀਬੋ ਹੋਰਾਂ ਦੇ ਖੇਤ ਦੇ ਕੋਲ ਹੀ ਸੀ। ਉਹਨੇ ਇਕ ਮਿੱਠੀ ਬੇਰੀ ਜਾਂਚ ਵਿਚ ਰਖੀ। ਉਹਦੇ ਬੇਰ ਸਾਰੇ ਪਿੰਡ ਉੱਘੇ ਸਨ। ਸੀਬੋ ਜਦੋਂ ਰੋਟੀ ਲੈ ਕੇ ਖੇਤ ਨੂੰ ਜਾਂਦੀ, ਤਾਂ ਉਸ ਬੇਰੀ ਵਲ ਫੇਰਾ ਜ਼ਰੂਰ ਪਾ ਆਉਂਦੀ। ਬੇਰੀ ਦੇ ਮੁੱਢ ਨਾਲ ਝਿੰਗਾਂ ਬੰਨ੍ਹਦੀ ਮਤਾਂ ਮੁੰਡੇ ਉਤੇ ਚੜ੍ਹ ਕੇ ਬੇਰ ਨਾ ਖੋਹ ਘਤਣ। ਬੇਰ ਟੁਕਦੇ ਤੋਤਿਆਂ, ਗਾਹਲੜਾਂ ਨੂੰ ਛਛਕੇਰ ਦਿੰਦੀ, ਮੁੜ ਘਰ ਆ ਕੇ ਉਸ ਰੁਮਾਲ ਨੂੰ ਰੀਝਾਂ ਨਾਲ ਕਢਦੀ ਜਿਹਦੇ ਵਿਚ ਬੰਨ੍ਹ ਕੇ ਬੇਰ ਪ੍ਰੀਤੂ ਨੂੰ ਦੇਣੇ ਸਨ।

ਉਡੀਕ ਦੀਆਂ ਘੜੀਆਂ ਬੜੀਆਂ ਔਖੀਆਂ ਲੰਘਦੀਆਂ ਹਨ, ਪਰ ਸਮੇਂ ਨੇ ਪੰਦਰੁਵਾਂ ਦਿਨ ਲੈ ਆਂਦਾ। ਅਕਾਸ਼ ਤੇ ਮੋਟੇ ਬੱਦਲ ਤਣੇ ਹੋਏ ਸਨ। ਵਿੰਹਦਿਆਂ ਵਿੰਹਦਿਆਂ ਉਹ ਕਾਲੀ ਘਟਾ ਬਣ ਗਏ ਤੇ ਕਹਿਰ ਦਾ ਮੀਂਹ ਲਥ ਪਿਆ। ਅਜ ਪ੍ਰੀਤੂ ਨੇ ਇਕ ਵਜੇ ਦੀ ਗਡੀ ਆਉਣਾ ਸੀ।

ਦਸ ਕੁ ਵਜੇ ਮੀਂਹ ਹੌਲਾ ਹੋਇਆ, ਪਰ ਫੁਹਾਰ ਜਿਹੀ ਪੈਂਦੀ ਰਹੀ, ਸੀਬੋ ਜਿਹੜੀ ਸਵੇਰ ਤੋਂ ਮੀਂਹ ਥੰਮਣ ਦੀਆਂ ਜੋਦੜੀਆਂ ਪਈ ਕਰਦੀ ਸੀ, ਬੇਰੀਆਂ ਦੇ ਬੇਹ ਵਲ ਵਗ ਟੁਰੀ। ਹਵਾ ਦੇ ਬੁੱਲਿਆਂ ਨਾਲ

ਉਹਦੀ ਚੁੰਨੀ ਉਡ ਕੇ ਪੈਲੀਆਂ ਦੁਆਲੇ ਕੰਡਿਆਂ ਦੀ ਵਾੜ ਵਿਚ ਫੱਸ ਜਾਂਦੀ ਸੀ ਕਦੇ ਉਹ ਤਿਲਕ ਕੇ ਢਹਿ ਪੈਂਦੀ ਉਹਦੇ ਵਾਲ ਗਿੱਲੇ ਹੋ ਗਏ, ਤੇ ਝਗਾ ਸੁਥਣ ਫੁਹਾਰ ਦੀ ਵਾਛੜ ਨਾਲ ਭਿਜ ਗਏ ਸਨ। ਪਰ ਤਾਂਘਦੇ ਦਿਲ ਕਠਨਾਈਆਂ ਹੱਸ ਕੇ ਅਬੂਰ ਕਰ ਲੈਂਦੇ ਹਨ। ਉਹ ਬੇਰੀ ਕੋਲ ਜਾ ਪਹੁੰਚੀ। ਝੱਖੜ ਨਾਲ ਸਾਰੇ ਬੇਰ ਭੁਏਂ ਡਿਗੇ ਪਏ ਸਨ।

ਗਾਰੇ ਨਾਲ ਲਿਬੜੇ ਹੋਏ ਬੇਰਾਂ ਨੂੰ ਝੱਗੇ ਦੇ ਪੱਲੇ ਨਾਲ ਪੂੰਝ ਕੇ, ਸੀਬੋ ਰੁਮਾਲ ਵਿਚ ਪਾਂਦੀ ਜਾਂਦੀ ਸੀ ਨਾਲੇ ਕੁਝ ਗੀਤ ਜਿਹੇ ਗੁਣ ਗੁਣਾਂਦੀ ਸੀ। ਕਾਹਲੀ ਕਾਹਲੀ ਉਹਨੇ ਚੋਖੇ ਬੇਰ ਚੁਗ ਲਏ ਤੇ ਘਰ ਮੁੜ ਆਈ। ਬੇਰ ਬੰਨ੍ਹ ਕੇ ਆਪਣੀ ਕੱਤਣੀ ਵਿਚ ਜਾ ਰਖੇ। ਮਗਰੋਂ ਨਹਾ ਧੋ ਕੇ ਲੀੜੇ ਬਦਲੇ। ਕਰਮੋ ਵੀ ਤਿਆਰ ਹੋ ਕੇ ਆ ਗਈ ਸੀ। ਦੋਵੇਂ ਸਹੇਲੀਆਂ ਕੋਠੇ ਤੇ ਜਾ ਚੜ੍ਹੀਆਂ ਤੇ ਟੇਸ਼ਣ ਵਾਲਾ ਰਾਹ ਤੱਕਣ ਲਗੀਆਂ। ਕੱਚੇ ਕੋਠੇ ਦੇ ਬਨੇਰੇ ਤੇ ਪੱਬਾਂ ਪਰਨੇ ਹੋ ਕੇ ਦਰਖ਼ਤਾਂ ਤੋਂ ਪਰੇ ਆਉਂਦੇ ਪ੍ਰੀਤੂ ਨੂੰ ਤੱਕਣ ਲਗੀ ਸੀ ਕਿ ਪੈਰ ਤਿਲਕ ਗਿਆ। ਉਹ ਧਹਿੰ ਦੇਣੀ ਕੋਠਿਓਂ ਥਲੇ ਜਾ ਪਈ। ਇਕ ਚੀਕ ਸੁਣਾਈ ਦਿਤੀ। ਓਹਦੀ ਮਾਂ ਅੰਦਰੋਂ ਦੌੜੀ ਆਈ। ਕਰਮੋਂ ਵੀ ਕਾਹਲੀ ਨਾਲ ਥਲੇ ਉਤਰੀ। ਦੋਹਾਂ ਨੇ ਸੀਬੋ ਨੂੰ ਚੁਕਿਆ। ਓਹਦੇ ਸਿਰ ਵਿਚੋਂ ਰੱਤ ਵਗਦੀ ਸੀ, ਕਿਉਂਕਿ ਸਿਰ, ਥਲੇ ਪਈਆਂ ਇਟਾਂ ਨੂੰ ਵੱਜ ਕੇ ਪਾਟ ਗਿਆ ਸੀ। ਘਰ ਵਿਚ ਕੁਹਰਾਮ ਮਚ ਗਿਆ, ਸੀਬੋ ਦੇ ਪਿਓ ਨੂੰ ਇਕ ਮੁੰਡਾ ਖੇਤੋਂ ਸਦ ਲਿਆਇਆ। ਓਹਨੇ ਪਿੰਡ ਦੇ ਹਕੀਮ ਨੂੰ ਆਂਦਾ। ਹਕੀਮ ਨੇ ਮਲ੍ਹਮ ਪਟੀ ਕੀਤੀ। ਸੀਬੋ ਨੂੰ ਕੁਝ ਹੋਸ਼ ਆਈ। ਪਰ ਹਕੀਮ ਸਿਰ ਹਿਲਾ ਕੇ ਟੁਰ ਗਿਆ।

ਪ੍ਰੀਤੂ ਸਿਰ ਤੇ ਟਰੰਕ ਤੇ ਹਥ ਵਿਚ ਫਲਾਂ ਦੀ ਟੋਕਰੀ ਚੁਕੀ ਘਰ ਆ ਗਿਆ। ਓਹਦੇ ਕਪੜੇ ਗਾਰੇ ਨਾਲ ਲਿਤੜ ਖਿਤੜ ਹੋਏ ਪਏ ਸਨ। ਉਹ ਵੀ ਰਸਤੇ ਵਿਚ ਇਕ ਖਾਲ ਟੱਪਣ ਲਗਾ ਡਿਗ ਪਿਆ ਸੀ, ਖ਼ਬਰੇ ਓਦੋਂ ਹੀ ਜਦੋਂ ਸੀਬੋ ਕੋਠਿਓਂ ਢਠੀ ਸੀ। ਘਰ ਦੇ ਅਧ-ਖ਼ੁਸ਼ੀ ਵਿਚ ਓਹਨੂੰ ਮਿਲੇ। ਉਹਨੂੰ ਸੀਬੋ ਦੇ ਡਿਗਣ ਦੀ ਵਾਰਤਾ ਕਹਿ ਸੁਣਾਈ।

ਉਹ ਲਿਬੜੇ ਹੋਏ ਲੀੜਿਆਂ ਨਾਲ ਹੀ ਚਾਚੀ ਦੇ ਘਰ ਨੂੰ ਭੱਜ ਨੱਸਾ, ਬਹੁਤ ਜ਼ਨਾਨੀਆਂ ਸੀਬੋ ਦਾ ਡਿਗਣਾ ਸੁਣ ਕੇ ਉਹਨਾਂ ਦੇ ਘਰ ਆ ਜੁੜੀਆਂ ਸਨ। ਪ੍ਰੀਤੂ ਭੀੜ ਨੂੰ ਚੀਰ ਕੇ ਹੌਂਕਦਾ ਹੌਂਕਦਾ ਸੀਬੋ ਦੇ ਮੰਜੇ ਕੋਲ ਜਾ ਖਲੋਤਾ। ਸੀਬੋ ਦੀ ਰੋਂਦੀ ਮਾਂ ਨੇ ਉਹਦੇ ਸਿਰ ਤੇ ਹਥ ਫੇਰਿਆ। ਪਰ ਉਹ ਝਲਿਆਂ ਵਾਂਗ ਸੀਬੋ ਦੇ ਸਰ੍ਹਾਣੇ ਬਹਿ ਗਿਆ, ਉਹਦਾ ਸਿਰ ਹਥਾਂ ਵਿਚ ਫੜ ਕੇ ਉਹਦੇ ਉਤੇ ਝੁਕ ਗਿਆ। ਉਹਦੀਆਂ ਅੱਖਾਂ ਦੇ ਗਰਮ ਟੇਪੇ ਸੀਬੋ ਦੇ ਮੱਥੇ ਪਰ ਟਪਕ ਰਹੇ ਹਨ – "ਸੀਬੋ ! ਸੀਬੋ !! ਤੂੰ ਕੂੰਦੀ ਕਿਉਂ ਨਹੀਂ ? ਮੈਂ ਆ ਗਿਆ ਹਾਂ।" ਉਹਨੇ ਅਚਾਨਕ ਗ਼ਮ ਦੀ ਵਹਿਸ਼ਤ ਵਿਚ ਕਿਹਾ।

ਸੀਬੋ ਨੇ, ਜਿਦ੍ਹੀ ਨਬਜ਼ ਸੁਸਤ ਤੇ ਪਿੰਡਾ ਠੰਡਾ ਹੋ ਰਿਹਾ ਸੀ, ਅਧ-ਮੀਟੀਆਂ ਅੱਖਾਂ ਚੋਂ ਕੁਝ ਤਕਿਆ। ਅੱਖਾਂ ਹੋਰ ਅਡੀਆਂ, ਜਿਵੇਂ ਕੁਝ ਪਛਾਣਦੀ ਸੀ। "ਕੌਣ ?" ਉਹ ਕਿੰਨਾ ਚਿਰ ਪ੍ਰੀਤੂ ਦੇ ਮੂੰਹ ਵਲ ਝਾਕਦੀ ਰਹੀ !

"ਸਿੰਞਾਣਿਆਂ ਨਹੀਂ......ਸੀਬੋ.....ਮੈਂ ਪ੍ਰੀਤੂ ਹਾਂ" ਪ੍ਰੀਤੂ ਹੋਰ ਨਿਉਂ ਗਿਆ।

"ਪ੍ਰੀ......ਤੂ" ਉਹਦੀਆਂ ਨਜ਼ਰਾਂ ਵਿਚ ਚਲੀ ਜਾਂਦੀ ਜ਼ਿੰਦਗਾਨੀ ਮੁਸਕ੍ਰਾ ਪਈ। ਬਾਹਾਂ ਪ੍ਰੀਤੂ ਦੇ ਗਲ ਨੂੰ ਤੜਫੀਆਂ, ਪਰ ਉਠਣ ਦੇ ਤ੍ਰਾਣ ਮੁਕ ਚੁਕੇ ਸਨ। ਡੁਸਕਦੇ ਪ੍ਰੀਤੂ ਨੇ ਸੀਬੋ ਦੇ ਮੱਥੇ ਤੋਂ ਵਾਲ ਪਿਛਾਂ ਹਟਾਏ।

"ਮਾਂ......" ਸੀਬੋ ਮੁੜ ਕੂਈ।

"ਹਾਂ......ਮੇਰੀ ਬੱਚੀ" ਮਾਂ ਅੱਖਾਂ ਪੂੰਝਦੀ ਕੋਲ ਹੋਈ।

"ਮਾਂ......ਮੇਰੀ ਕਤਨੀ ਚੋਂ ਬੇਰ" ਸੀਬੋ ਦੀ ਵਾਜ ਟੁਟ ਟੁਟ ਕੇ ਨਿਕਲੀ।

ਉਹਦੀ ਮਾਂ ਸਮਝ ਗਈ। ਹਡਕੋਰੇ ਲੈਂਦੀ ਉਠ ਕੇ ਸੀਬੋ ਦੀ

ਕਤਣੀ ਚੋਂ ਬੇਰਾਂ ਦਾ ਰੁਮਾਲ ਚੁਕ ਲਿਆਈ ਤੇ ਆਪਣੀ ਬਚੜੀ ਦੀ ਮੁਠ ਵਿਚ ਦੇ ਦਿਤਾ, ਸੀਬੋ ਨੇ ਅੱਖਾਂ ਪੁਟੀਆਂ। ਤੇ ਪ੍ਰੀਤੂ ਵਲ ਤਕ ਕੇ ਮੁਸਕਰਾਈ ਤੇ ਆਂਹਦੀ "ਲੈ......ਪ੍ਰੀਤੂ......ਮੇਰੇ ਸਧਰਾਂ......ਦੇ ਬੇਰ।"

ਬੁਤ ਬਣੇ ਪ੍ਰੀਤੂ ਨੇ ਰੁਮਾਲ ਫੜ ਲਿਆ।

ਉਹ ਫੇਰ ਬੋਲੀ: "ਖਾ......ਲੈ ਮੇਰੇ......ਸਾਹਮਣੇ ਮੇਰੇ ਲਾਡ।"

ਪ੍ਰੀਤੂ ਨੇ ਇਕ ਬੇਰ ਮੂੰਹ 'ਚ ਪਾ ਲਿਆ।

"ਬਸ" ਇਹ ਆਖ ਕੇ ਉਹ ਫੇਰ ਨ ਕੂਈ।

---

# ਵਤਨੋਂ ਦੂਰ

ਉਹ ਅੰਡੇਮਾਨ ਦੇ ਸਾਹਿਲ ਤੇ ਮਛੀਆਂ ਫੜਦਾ ਹੁੰਦਾ ਸੀ। ਹੋਰਨਾਂ ਮਾਹੀਗੀਰਾਂ ਵਿਚ ਉਹ ਡੇਤਾਂ ਭਰਿਆ ਬੁੱਢਾ ਸਮਝਿਆ ਜਾਂਦਾ ਸੀ। ਆਂਹਦੇ ਨੇ ਉਸ ਕੁਝ ਛਬੀਆਂ ਕੁ ਵਰ੍ਹਿਆਂ ਤੋਂ ਇਹ ਕਿੱਤਾ ਅਰੰਭਿਆ ਸੀ। ਉਹਦੀ ਰਹਿਣੀ ਬਹਿਣੀ ਹੋਰਨਾਂ ਮਾਛੀਆਂ ਨਾਲੋਂ ਵਖਰੀ ਕੋਮਲ ਜਿਹੀ ਸੀ। ਉਹਦੇ ਨਾਓਂ ਥੇਹ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਸੀ। ਸਾਗਰ ਦੇ ਕੰਢੇ ਉਹਦਾ ਠਕਾਣਾ ਹੋਣ ਕਰਕੇ ਮਾਹੀਗੀਰਾਂ ਉਹਦਾ ਨਾਓਂ ਸਾਗਰ ਹੀ ਧਰ ਛਡਿਆ ਸਾ ਨੇ।

ਸੰਝ ਨੂੰ ਮਛੀਆਂ ਵੇਚ ਕੇ ਉਹ ਘਰ ਪਰਤ ਆਉਂਦਾ। ਉਹਦੇ ਘਰ ਚਹੁੰ ਪੰਜਾਂ ਵਰ੍ਹਿਆਂ ਦੀ ਇਕ ਬਾਲੜੀ ਸੀ – ਪ੍ਰੀਨਾਂ। ਸਾਗਰ ਨੂੰ ਘਰ ਮੁੜਦਿਆਂ ਤਕ ਕੇ ਪ੍ਰੀਨਾਂ ਬਾਪੂ ਬਾਪੂ ਕਰਦੀ ਸਾਗਰ ਦੀਆਂ ਟੰਗਾਂ ਨੂੰ ਪਲਚ ਜਾਂਦੀ। ਸਾਗਰ ਉਹਨੂੰ ਬਾਹਵਾਂ ਵਿਚ ਬੋਚ ਕੇ ਸਮੁੰਦਰ ਵਿਚ ਡੁਬਦੇ ਸੂਰਜ ਨੂੰ ਤਕਦਾ। ਆਲੇ ਦੁਆਲੇ ਖਲੋਤੇ ਬਿਰਛਾਂ ਤੇ ਪੰਛੀਆਂ

ਦੀਆਂ ਭਾਂਤ ਭਾਂਤ ਦੀਆਂ ਬੋਲੀਆਂ ਉਹਦੇ ਮਨ ਦੀ ਕਿਸੇ ਗੁਠ ਨੂੰ ਠਕੋਰ ਕਢਦੀਆਂ। ਉਹ ਪ੍ਰੀਨਾਂ ਨੂੰ ਹਿੱਕ ਨਾਲ ਘੁਟਦਾ – ਉਹਦੀਆਂ ਅਭੋਲ ਅੱਖਾਂ ਵਿਚ ਤਕਦਾ। ਪ੍ਰੀਨਾਂ ਸਾਗਰ ਦੀ ਚੌਠੀ ਦਾੜ੍ਹੀ ਵਿਚ ਕੂੰਬਲਾਂ ਵਰਗੀਆਂ ਗੁਲਾਬੀ ਉਂਗਲਾਂ ਪਾ ਪਾ ਖੇਡਦੀ।

ਕੁਝ ਵਰ੍ਹੇ ਪਹਿਲਾਂ ਜਦੋਂ ਸਾਗਰ ਨੇ ਮਛੀਆਂ ਫੜਨ ਲਈ ਤੜਕੇ ਸਾਰ ਪਾਣੀ ਵਿਚ ਜਾਲ ਵਗਾਇਆ ਸੀ ਤਾਂ ਕੋਈ ਮੱਛੀ ਨਹੀਂ ਸੀ ਫਸੀ, ਦੁਬਾਰਾ ਸੁਟਣ ਤੇ ਵੀ ਕੁਝ ਨਾ ਥਿਆਇਆ। ਤੀਜੀ ਵਾਰੀ ਇਕ ਬਕਸਾ ਲਹਿਰਾਂ ਉਤੇ ਤਰਦਾ ਜਾਲ ਦੀ ਵਲਗਣ ਵਿਚ ਆ ਗਿਆ। ਸਾਗਰ ਨੇ ਜਾਲ ਧਰੂਇਆ ਬਕਸਾ ਬਾਹਰ ਕਢਿਆ। ਓਸ ਵਿਚ ਕੋਈ ਸ਼ੈ ਹਿੱਲੀ।

"ਪ੍ਰਮਾਤਮਾ – ਇਹ ਕੀ ਹੈ?" ਸਾਗਰ ਲਰਜ਼ ਗਿਆ। ਜੀ ਕੀਤਾ ਬਕਸੇ ਨੂੰ ਮੁੜ ਪਾਣੀ ਵਿਚ ਵਗਾਹ ਮਾਰੇ। ਪਰ ਵਿਚੋਂ ਉਆਂ ਉਆਂ ਦੀ ਅਵਾਜ਼ ਆਈ, "ਕੋਈ ਇਨਸਾਨੀ ਬੱਚਾ ਹੈ" ਸਾਗਰ ਦਾ ਸਹਿਮ ਕੁਝ ਘਟਿਆ। ਬੱਚੇ ਨੂੰ ਕੰਬਦੀਆਂ ਬਾਹਾਂ ਨਾਲ ਵਿਚੋਂ ਕਢਿਆ। ਕੋਮਲ ਜਿਹੀ ਜਿੰਦੜੀ ਸੀ। ਤੜਕੇ ਦਾ ਚੰਨ ਭਰ ਜੋਬਨਾਂ ਤੇ ਚਮਕ ਰਿਹਾ ਸੀ। ਸਾਗਰ ਨੇ ਡੂੰਘਾ ਸਾਹ ਖਿਚ ਕੇ ਅਕਾਸ਼ ਵਲ ਤੱਕਿਆ – ਫੇਰ ਬੱਚੀ ਨੂੰ –। ਪਰੀਆਂ ਜਿਹੀ ਭੁਲੱਪਣ ਬੱਚੀ ਦੇ ਮੂੰਹ ਤੇ ਤਕ ਕੇ ਉਸ ਓਹਦਾ ਨਾਂ ਪ੍ਰੀਨਾਂ ਰਖ ਦਿਤਾ।

ਸਾਗਰ ਨੇ ਪ੍ਰੀਨਾਂ ਨੂੰ ਪਾਲਿਆ ਪੋਸਿਆ ਸੀ। ਉਹ ਸਾਗਰ ਦੀ ਝੋਲੀ ਵਿਚ ਬਹਿ ਕੇ ਤੋਤਲੀਆਂ ਮਾਰਦੀ ਹੁੰਦੀ ਸੀ। ਸਮੁੰਦਰ ਦੀ ਡੰਡ ਸੁਣ ਕੇ ਪੁਛਿਆ ਕਰਦੀ:–

"ਇਹ ਕੀ ਬੋਲਦਾ ਏ ਬਾਪੂ?"

ਸਾਗਰ ਕਿੰਨਾ ਚਿਰ ਗੁੰਗਾ ਬੈਠਾ ਰਹਿੰਦਾ। ਸਮੁੰਦਰ ਦੀ ਨੀਲਾਹਟ ਵਿਚ ਉਹਦਾ ਮਨ ਗੁਆਚ ਜਾਂਦਾ। ਫੇਰ ਕਹਿੰਦਾ:–

"ਇਹ ਅਭਾਗਿਆਂ ਦੀਆਂ ਆਹਾਂ ਨੇ ਪੁੱਤਰ! ਸਮੁੰਦਰ ਉਤੋਂ ਲੰਘ ਕੇ ਦੇਸ਼ ਵਲ ਜਾਂਦੀਆਂ ਹਨ।"

"ਕੌਣ ਅਭਾਗੇ?" ਪ੍ਰੀਨਾਂ ਮੁੜ ਪੁਛਦੀ।

"ਜਿਨ੍ਹਾਂ ਨੂੰ ਦੇਸ਼-ਨਿਕਾਲਾ ਮਿਲਿਆ ਹੋਇਆ ਹੈ ਬੱਚੀ" ਸਾਗਰ ਦੂਰ ਪਹਾੜੀਆਂ ਵਲ ਤਕਣ ਲਗ ਜਾਂਦਾ। ਪਰ ਪ੍ਰੀਨਾਂ ਨੂੰ ਇਨ੍ਹਾਂ ਗਲਾਂ ਦੀ ਕਖ ਸਮਝ ਨਾ ਆਉਂਦੀ।

ਕਦੇ ਆਥਣ ਦੇ ਖਾਓ ਪੀਓ ਮਗਰੋਂ ਸਾਗਰ ਪ੍ਰੀਨਾਂ ਨੂੰ ਲੈ ਕੇ ਕਿਸੇ ਚਟਾਨ ਉਤੇ ਚੜ੍ਹ ਜਾਂਦਾ। ਕਿਸੇ ਸਿਲ ਨੂੰ ਢੋ ਲਾ ਕੇ ਦੋਵੇਂ ਜਣੇ ਨੀਲੇ ਪਾਣੀਆਂ ਵਿਚੋਂ ਉਭਰਦੇ ਚੰਨ ਨੂੰ ਤਕਦੇ – ਫੇਰ ਸਾਗਰ ਪ੍ਰੀਨਾਂ ਨੂੰ ਝੋਲੀ ਵਿਚ ਬਹਾ ਲੈਂਦਾ। ਉਹਨੂੰ ਆਪਣੇ ਬੱਚੇ ਤੇ ਪਤਨੀ ਚੇਤੇ ਆ ਜਾਂਦੇ ਤੇ ਅੱਖਾਂ ਸਿਮ ਆਉਂਦੀਆਂ। ਚੰਨ ਸਰਕਦਾ ਸਰਕਦਾ ਉਤਾਂਹ ਆ ਜਾਂਦਾ। ਚੰਨ ਦੇ ਦਾਗ਼ਾਂ ਨੂੰ ਤਕ ਕੇ ਪ੍ਰੀਨਾਂ ਪੁਛਦੀ:–

"ਬਾਪੂ ! ਉਹ ਕੀ ਏ ਕਾਲਾ ਕਾਲਾ ਚੰਨ ਦੀ ਹਿੱਕ ਵਿਚ ?"

"ਉਹ ਤੇਰੀ ਮਾਂ ਹੈ ਪੁੱਤਰ – ਚਰਖਾ ਪਈ ਕਤਦੀ ਏ।" ਮੋਟੇ ਮੋਟੇ ਅਥਰੂ ਢਲਕ ਕੇ ਸਾਗਰ ਦੀ ਚਿੱਟੀ ਦਾੜ੍ਹੀ ਉਤੇ ਲਿਸ਼ਕ ਉਠਦੇ।

ਸਾਗਰ ਬਹੁਤਾ ਕਰ ਕੇ ਬੰਦਰਗਾਹ ਦੇ ਨੇੜੇ ਤੇੜੇ ਹੀ ਮੱਛੀਆਂ ਵੇਚਦਾ ਹੁੰਦਾ ਸੀ। ਜਹਾਜ਼ੇ ਚੜ੍ਹਦੇ ਮੁਸਾਫ਼ਰਾਂ ਵਲ ਪਤਾ ਨਹੀਂ ਉਹ ਕਿਉਂ ਕਿੰਨਾ ਕਿੰਨਾ ਚਿਰ ਨੀਝ ਗੱਡੀ ਰਖਦਾ। ਮੱਛੀਆਂ ਦੀ ਛਾਬੜੀ ਭੋਂ ਤੇ ਧਰ ਕੇ ਜੈਟੀਓਂ ਪਰੇ ਹਟਦੇ ਜਹਾਜ਼ਾਂ ਨੂੰ ਸੱਧਰ ਨਾਲ ਤਕਦਾ। ਦੂਰ......ਦੂਰ......ਹੋਰ ਦੂਰ ਹੁੰਦੇ ਜਹਾਜ਼ ਵਿਚ ਜੀਕਰ ਉਹ ਆਪਣੇ ਦਿਲ ਦੇ ਟੋਟੇ ਪਾ ਕੇ ਭੇਜਦਾ ਹੁੰਦਾ ਸੀ।

ਕਈ ਵਾਰ ਸਾਗਰ ਬੌਰਿਆਂ ਵਾਂਗੂ ਵਿਛੜਦੇ ਮੁਸਾਫ਼ਰਾਂ ਅਗੇ ਆਪਣੀਆਂ ਮੱਛੀਆਂ ਕਰ ਕੇ ਆਂਹਦਾ, "ਲੈ ਜਾਓ – ਘਟ ਪੈਸੇ ਦੇ ਛਡਿਆ ਜੇ – ਚਲੋ ਚੁਕੋ ਪੈਸੇ ਪੈਸੇ – – ਇਹ ਵਡੇ ਵਡੇ ਮੱਛ – – ਮੇਰੀਆਂ ਸੁਗਾਤਾਂ। ਓਥੇ ਲੈ ਜਾਓ ਜਿਥੇ ਤੁਸਾਂ ਜਾਣਾ ਹੈ – – ਪਰਦੇਸੀਓ – ਮੁਸਾਫ਼ਰੋ।"

*   *   *   *

ਕਈ ਵਰ੍ਹੇ ਹੋਰ ਜ਼ਿੰਦਗੀ ਦੇ ਬੀਤ ਗਏ। ਮੱਛੀਆਂ ਨਾਲ ਖੇਡਦੀ ਖੇਡਦੀ ਪ੍ਰੀਨਾਂ ਨੇ ਤੇਰ੍ਹਵੇਂ ਵਰ੍ਹੇ ਵਿਚ ਪੈਰ ਜਾ ਰਖਿਆ। ਉਹ ਆਪਣੀ ਝੁਗੀ ਦੁਆਲੇ ਚਹਿਕਦੇ ਪੰਛੀ ਵਾਂਗੂ ਫੁਦਕਦੀ ਹੁੰਦੀ ਸੀ। ਇਕ ਝੱਲਾ ਜਿਹਾ ਹੁਸਨ ਉਹਦੀ ਜੁਆਨੀ ਵਿਚੋਂ ਫੁਟ ਨਿਕਲਿਆ ਸੀ। ਉਹ ਬਾਪੂ ਬਾਪੂ ਕੂਕ ਕੇ ਸਾਗਰ ਦੀ ਬੀਤੀ ਜ਼ਿੰਦਗੀ ਦੇ ਸੁੱਤੇ ਸੁਫਨੇ ਜਗਾ ਘਤਦੀ ਸੀ। ਉਹ ਕਈ ਵਾਰ ਝੁਗੀਓਂ ਦੂਰ ਵੀ ਚਲੀ ਜਾਂਦੀ ਹੁੰਦੀ ਸੀ।

ਇਕ ਦਿਨ ਹਨੇਰੀ ਮਗਰੋਂ ਮੀਂਹ ਪੈ ਕੇ ਹਟਿਆ ਸੀ। ਅਗਾੜੀ ਦਰਖ਼ਤ ਦੇ ਸੰਘਣੇ ਪਤਿਆਂ ਵਿਚ ਕੋਇਲ ਪਈ ਕੂਕਦੀ ਸੀ। ਅਕਾਸ਼ ਤੇ ਮੋਟੇ ਮੋਟੇ ਬੱਦਲ ਏਧਰ ਓਧਰ ਤਾਰੀਆਂ ਲਾਂਦੇ ਸਨ। ਪ੍ਰੀਨਾਂ ਬਾਹਰੋਂ ਪਰਤ ਰਹੀ ਸੀ। ਉਹਨੂੰ ਦੁਰੇਡੀ ਪਹਾੜੀ ਉੱਤੇ ਬੱਦਲਾਂ ਦੀ ਧੁੰਦ ਵਿਚੋਂ ਕੋਈ ਵਜੂਦ ਲਹਿੰਦਾ ਨਜ਼ਰੀਂ ਆਇਆ। ਬੜੀ ਕਾਹਲੀ ਕਾਹਲੀ ਹਫਿਆ ਹੋਇਆ ਉਹ ਪ੍ਰੀਨਾਂ ਦੇ ਕੋਲ ਆ ਪਹੁੰਚਿਆ।

"ਕੀ ਰਾਤ ਕੱਟਣ ਲਈ ਏਥੇ ਕੋਈ ਥਾਂ ਨੇੜੇ ਹੈ......ਮੈਂ......ਮੈਂ ਰਾਤ......ਛੇਤੀ ਦਸੋ ?"

"ਹੈ ਸਾਡਾ ਘਰ ਕੋਲ ਈ........" ਪ੍ਰੀਨਾਂ ਨੇ ਉਤਰ ਦਿਤਾ।

"ਕਿਧਰ ?"

"ਮੇਰੇ ਨਾਲੋ ਨਾਲ ਟੁਰੇ ਆਓ......ਸਾਡੀ ਝੁਗੀ ਵਲ......ਅਸੀਂ ਮਾਹੀਗੀਰ ਹਾਂ।"

ਛੇਤੀ ਹੀ ਉਹ ਝੁਗੀ ਵਿਚ ਆ ਵੜੇ। ਸਾਗਰ ਮੱਛੀਆਂ ਵੇਚ ਕੇ ਹੁਣੇ ਮੁੜਿਆ ਸੀ। ਓਪਰੇ ਨੂੰ ਸਾਹ ਚੜ੍ਹਿਆ ਹੋਇਆ ਸੀ, ਤੇ ਉਹ-ਦੀਆਂ ਅੱਖਾਂ ਵਿਚ ਸਹਿਮ।

"ਇਹ ਰਾਤੀਂ ਸਾਡੀ ਝੁਗੀ ਵਿਚ ਰਵ੍ਹੇਗਾ......ਹੈਂ ਬਾਪੂ...... ਵਿਚਾਰੇ ਨੂੰ ਹਨੇਰਾ ਹੋ ਰਿਹਾ ਸੀ।......ਤਦੇ ਤੇ ਮੇਰੇ ਨਾਲ ਆਇਆ ਹੈ" ਪ੍ਰੀਨਾਂ ਨੇ ਸਾਗਰ ਵਲ ਝਾਕ ਕੇ ਆਖਿਆ।

"ਤੁਹਾਡੀ ਕੁੜੀ ਨੇ ਬੜੀ ਮੇਹਰਬਾਨੀ ਕੀਤੀ ਮੇਰੇ ਤੇ......ਮੈਨੂੰ

ਏਥੇ ਲੈ ਆਈ। ਪਰ ਮੈਨੂੰ ਛੇਤੀ ਲੁਕਾ ਲਵੋ" ਨੌਜੁਆਨ ਦੇ ਬੋਲਾਂ ਵਿਚ ਘਬਰਾਹਟ ਸੀ, "ਪੁਲਿਸ ਮੇਰੀ ਸੂਹ ਵਿਚ ਹੈ – ਠਹਿਰਾ ਸਕੋਗੇ ?"

"ਇਹ ਵੀ ਕੋਈ ਜਲਾਵਤਨ ਹੀ ਹੋਵੇਗਾ – ਨਿਕਰਮਣ" ਸਾਗਰ ਨੇ ਮਨ ਹੀ ਮਨ ਵਿਚ ਆਖਿਆ ਤੇ ਫੇਰ ਟਿਕਵੀਂ ਦ੍ਰਿਸ਼ਟੀ ਨਾਲ ਨੌਜੁਆਨ ਵਲ ਤਕਿਆ।

"ਮੇਰਾ ਦਰ ਖੁਲ੍ਹਾ ਹੈ, ਬਹਿ ਜਾ ਅੰਦਰ ਹੋ ਕੇ – ਪ੍ਰੀਨਾਂ ਹੁਣੇ ਖਾਣਾ ਤਿਆਰ ਕਰੇਗੀ, ਤੂੰ ਭੁਖਾ ਹੋਵੇਂਗਾ – ਹੈਂ ਨਾ – ਪਰ ਤੇਰਾ ਨਾਓਂ ਕੀ ਏ ਮੁੰਡਿਆ ?" ਲਗਦੇ ਹੱਥ ਹੀ ਉਹ ਅੰਦਰ ਨੂੰ ਚਲ ਪਏ।

"ਮੇਰਾ ਨਾਓਂ – ਨਾਓਂ ਮੇਰਾ – ਹਾਂ ਜੇਲ੍ਹ ਵਿਚ ਮੈਨੂੰ 'ਹਿੰਦੀ' ਸਦਿਆ ਕਰਦੇ ਸਨ –" ਇਹ ਸੁਣ ਕੇ ਬੁੱਢੇ ਸਾਗਰ ਨੇ ਸਮੁੰਦਰ ਦੇ ਨੀਲੇ ਪਾਣੀਆਂ ਵਿਚ ਦੂਰ ਤਕ ਇਕ ਤੱਕਣੀ ਸੁੱਟੀ।

ਝੁਗੀ ਵਿਚ ਕਈ ਖ਼ਾਨੇ ਬਣੇ ਹੋਏ ਸਨ। ਉਤੇ ਵੇਲਾਂ ਫੁੱਲਾਂ ਨਾਲ ਲਦੀਆਂ ਵਿਛੀਆਂ ਪਈਆਂ ਸਨ। ਬਾਹਰਵਾਰ ਨਾਲ ਲਗਵੀਂ ਰਸੋਈ ਵਿਚੋਂ ਧੂੰ ਪਿਆ ਨਿਕਲਦਾ ਸੀ। ਪ੍ਰੀਨਾਂ ਰੋਟੀ ਦੇ ਆਹਰ ਵਿਚ ਜੁਟੀ ਹੋਈ ਸੀ। ਬੁਢੇ ਸਾਗਰ ਨੇ ਝੁਗੀ ਦੇ ਛੇਕੜਲੇ ਭਾਗ ਵਲ ਇਸ਼ਾਰਾ ਕਰ ਕੇ ਆਖਿਆ – "ਤੂੰ ਓਥੇ ਚਲਾ ਜਾ – ਓਥੇ ਕੋਈ ਨਹੀਂ ਵੇਖ ਸਕੇਗਾ।"

ਚੋਖਾ ਨ੍ਹੇਰਾ ਹੋ ਚੁਕਾ ਸੀ। ਸਮੁੰਦਰ ਦੇ ਰੌਲੇ ਨਾਲ ਸਾਰੀ ਫ਼ਿਜ਼ਾ ਪਈ ਗੂੰਜਦੀ ਸੀ। ਅਕਾਸ਼ ਨਿੰਮਲ ਹੋ ਗਿਆ ਸੀ। ਭਿੰਨੀ ਰੈਣ ਵਿਚ ਤਾਰਿਆਂ ਦੀਆਂ ਕ੍ਰਿਨਾਂ ਤਾਣੀ ਵਾਂਗ ਵਿਛੀਆਂ ਜਾਪਦੀਆਂ ਸਨ। ਓਹ ਤ੍ਰੈਵੇ ਖਾਣੇ ਤੇ ਬਹਿ ਗਏ। ਭਾਂਡਿਆਂ ਵਿਚ ਪਈਆਂ ਗਰਮ ਭਾਜੀਆਂ ਤੇ ਮੱਛੀ ਵਿਚੋਂ ਭਾਫ ਨਾਲ ਇਕ ਵਿਸ਼ੇਸ਼ ਪਰਕਾਰ ਦੀ ਸੁਗੰਧੀ ਝੁਗੀ ਵਿਚ ਫੈਲੀ ਹੋਈ ਸੀ।

"ਤੂੰ ਕੀਕਰ ਆਇਆ ਸੈਂ ਇਸ ਟਾਪੂ ਵਿਚ ?" ਸਾਗਰ ਨੇ ਗ੍ਰਾਹੀ ਤੋੜਦਿਆਂ ਨੌਜੁਆਨ ਤੋਂ ਪੁਛਿਆ।

"ਗ਼ੁਲਾਮੀ ਤੋਂ ਛਿਥਿਆਂ ਪੈ ਕੇ ਅਸੀਂ ਆਜ਼ਾਦੀ ਦੀ ਮੰਗ ਕੀਤੀ–

ਜੇਲ੍ਹ ਗਏ, ਨਜ਼ਰ ਬੰਦ ਹੋਏ – ਪਰ ਅਸੀਂ ਮੁੜ ਮੁੜ ਆਪਣੀ ਮੰਗ ਤੇ ਜ਼ੋਰ ਦਿੰਦੇ ਗਏ – ਬਸ ਦੇਸ-ਨਿਕਾਲਾ ਉਹਦਾ ਫਲ ਨਿਕਲਿਆ" ਹਿੰਦੀ ਨੇ ਉੱਤਰ ਦਿਤਾ।

ਪ੍ਰੀਨਾਂ ਨੇ ਹਿੰਦੀ ਵਲ ਸਿੱਕ ਨਾਲ ਤ਼ਾਕਿਆ, ਤੇ ਬੁੱਢੇ ਦੀ ਬੁਰਕੀ ਮੂੰਹ ਵਿਚ ਪੈਂਦੀ ਪੈਂਦੀ ਕੁਝ ਥਿੜਕੀ – "ਤੇ ਹੁਣ ਮੈਂ ਕਿਸੇ ਨਾ ਕਿਸੇ ਹੀਲੇ ਜਹਾਜ਼ ਫੜਨਾ ਚਾਹੁੰਦਾ ਹਾਂ" ਹਿੰਦੀ ਮੁੜ ਬੋਲਿਆ, "ਇਕ ਵਾਰ ਆਜ਼ਾਦੀ ਦੀ ਜੰਗ ਵਿਚ ਕੁੱਦਣ ਤੇ ਮੇਰਾ ਜੀ ਮੁੜ ਉਮੜਿਆ ਹੋਇਆ ਹੈ–ਜਹਾਜ਼ ਕਦੋਂ ਜਾਵੇਗਾ ?"

"ਜਹਾਜ਼–" ਸਾਗਰ ਨੂੰ ਇਕ ਕੰਬਣੀ ਆ ਗਈ। ਉਸ ਆਪਣੀ ਬੱਗੀ ਦਾੜ੍ਹੀ ਤੇ ਪੋਲਾ ਜਿਹਾ ਹੱਥ ਫੇਰਿਆ – "ਪਰ ਉਹ ਤੈਨੂੰ ਜਾਣ ਨਹੀਂ ਦੇਣਗੇ ਹਿੰਦੀ !"

"ਤੂੰ ਸਾਡੇ ਕੋਲ ਹੀ ਰਹੁ ਖਾਂ – ਹੈਂ ਹਿੰਦੀ ! ਆਪਾਂ ਮਿਲ ਕੇ ਰਵ੍ਹਾਂਗੇ –" ਪ੍ਰੀਨਾਂ ਭੋਲੇ ਭਾਇ ਵਿਚੇ ਕੂ ਉਠੀ।

ਹਿੰਦੀ ਨੇ ਪ੍ਰੀਨਾਂ ਦੇ ਮੂੰਹ ਉਤੇ ਤ਼ਾਕਿਆ। ਕੁਝ ਚਿਰ ਲਈ ਉਹ-ਦੀਆਂ ਅੱਖਾਂ ਅੜੀਆਂ ਹੀ ਰਹਿ ਗਈਆਂ।

ਖਾਣਾ ਮੁਕ ਚੁਕਾ ਸੀ। ਤਿੰਨੇ ਜਣੇ ਗੱਲਾਂ ਬਾਤਾਂ ਕਰਦੇ ਸੌਣ ਲਈ ਨਿਖੜੇ। ਪ੍ਰੀਨਾਂ ਨੇ ਹਿੰਦੀ ਦੇ ਅਰਾਮ ਦਾ ਪੂਰਾ ਪ੍ਰਬੰਧ ਕਰ ਛਡਿਆ ਸਾਨੇ। ਉਹਦੇ ਨਾਲ ਜਾਕੇ ਵਿਛੌਣੇ ਉਤੇ ਹਿੰਦੀ ਨੂੰ ਛਡ ਕੇ ਪ੍ਰੀਨਾਂ ਮੁਸਕ੍ਰਾਈ ਤੇ ਮੁੜ ਆਈ।

* * * *

ਕਈ ਦਿਹਾੜੇ ਹਿੰਦੀ ਨੂੰ ਝੁਗੀ ਵਿਚ ਰਹਿੰਦਿਆਂ ਹੋ ਗਏ। ਕਦੇ ਕਦੇ ਉਹਦੇ ਦਿਲ ਵਿਚ ਤੂਫ਼ਾਨ ਜਿਹਾ ਝੁਲ ਪੈਂਦਾ – "ਮੇਰੇ ਦੇਸ਼ ਵਿਚ ਅਜ਼ਾਦੀ ਦਾ ਮੁੱਢ ਬੱਝ ਰਿਹਾ ਹੈ – ਨੌਜੁਆਨਾਂ ਵਿਚ ਉਛਾਲੇ ਹੋਣਗੇ ਹਾਇ ! ਮੈਂ ਅਭਾਗਾ –" ਤੇ ਉਹ ਕੁਠੇ ਜਨੌਰ ਵਾਂਗੂ ਫੜਕ ਉਠਦਾ।

ਪਰ ਛੇਤੀ ਹੀ ਪ੍ਰੀਨਾਂ ਮਸੂਮ ਜਿਹੀ ਅਦਾ ਨਾਲ ਕੋਈ ਗੱਲ ਛੇੜ ਕੇ ਉਹਦੀਆਂ ਲੜੀਆਂ ਤੋੜ ਘੱਤਦੀ।

"ਹਿੰਦੀ! ਅਜ ਆਪਾਂ ਸਮੁੰਦਰ ਤੇ ਮਛੀਆਂ ਫੜਨ ਚਲਾਂਗੇ – ਚੰਗਾ" ਉਹ ਆਖਦੀ।

"ਪਰ ਪ੍ਰੀਨਾਂ ਮੈਂ ਦਿਨੇ ਜਾ ਨਹੀਂ ਸਕਦਾ – ਉਹ ਫੜ ਲੈਣਗੇ।"

"ਨਹੀਂ ਰਾਤੀਂ – ਹੁਣ ਤੇ ਚਾਨਣੀਆਂ ਰਾਤਾਂ ਨੇ।"

ਉਹ ਦੋਵੇਂ ਸਮੁੰਦਰ ਤਟ ਤੇ ਜਾ ਖਲੋਂਦੇ। ਚਾਨਣੀ ਵਿਚ ਮੋਟੀਆਂ ਨੀਲੀਆਂ ਲਹਿਰਾਂ ਇਉਂ ਜਾਪਦੀਆਂ ਜੀਕਰ ਉਨ੍ਹਾਂ ਦੀ ਪਿਠ ਵਿਚ ਪੰਘਰੀ ਹੋਈ ਚਾਂਦੀ ਛਲਕਦੀ ਹੁੰਦੀ ਹੈ। ਤੇ ਪ੍ਰੀਨਾਂ ਹਿੰਦੀ ਵਲ ਝਾਕ ਕੇ ਆਖਦੀ – "ਸੁਟ ਜਾਲ" ਉਹਦੇ ਹਵਾ ਵਿਚ ਫੈਲਦੇ ਵਾਲ ਹਿੰਦੀ ਨੂੰ ਪੰਛੀ ਫਾਹਣ ਵਾਲੀ ਫਾਹੀ ਵਾਂਗੂ ਭਾਸਦੇ।

"ਨਹੀਂ – ਤੂਹੀਓਂ ਸੁਟ ਪ੍ਰੀਨਾਂ – ਜਾਲ" ਤੇ ਸਮੁੰਦਰੀ ਦਰਖ਼ਤਾਂ ਦੀ ਸਾਏਂ ਸਾਏਂ ਹਿੰਦੀ ਦੇ ਕੰਨਾਂ ਨੂੰ ਛੂਹਦੀ ਲੰਘ ਜਾਂਦੀ।

ਪ੍ਰੀਨਾਂ ਹਸਦੀ ਹਸਦੀ ਮਸਾਂ ਜਾਲ ਸੁਟਦੀ। ਮਗਰੋਂ ਦੋਵੇਂ ਰਲ ਕੇ ਉਹਨੂੰ ਬਾਹਰ ਧ੍ਰੂੰਦੇ। ਪ੍ਰੀਨਾਂ ਦੇ ਹਥ ਪਾਣੀ ਤੇ ਸਮੁੰਦਰੀ ਪੌਣ ਨਾਲ ਜਦੋਂ ਠਰ ਜਾਂਦੇ ਤਾਂ ਹਿੰਦੀ ਉਹਨਾਂ ਨੂੰ ਆਪਣੇ ਹਥਾਂ ਵਿਚ ਘੁਟਦਾ। ਉਹ ਆਪਣੀ ਸਾਰੀ ਆਤਮਾ ਪੋਟਿਆਂ ਵਿਚ ਖਿਚ ਕੇ ਪ੍ਰੀਨਾਂ ਦੇ ਹਥ ਨਿਘਿਆਂ ਕਰ ਘੱਤਦਾ।

ਕਦੇ ਸਵੇਰ ਸਾਰ ਹਿੰਦੀ ਉਠ ਕੇ ਦੂਰ ਪਰੇ ਧੁੰਦਲੀਆਂ ਪਹਾੜੀਆਂ ਵਲ ਨੀਝ ਲਾ ਕੇ ਤਕਦਾ। ਏਨੇ ਨੂੰ ਪਹੁ ਫੁਟਾਲੇ ਦੀ ਗਾਹੜੀ ਲਾਲੀ ਝੁਗੀ ਦੇ ਛੁੱਲਾਂ ਤੇ ਥਰਕਣ ਲਗ ਜਾਂਦੀ।

"ਕੀ ਪਿਆ ਤਕਨਾ ਏਂ ਓਧਰ?" ਪ੍ਰੀਨਾਂ ਹਿੰਦੀ ਦੇ ਕੋਲ ਆ ਕੇ ਉਹਦਾ ਮੋਢਾ ਹਲੂਣਦੀ।

ਪ੍ਰੀਨਾਂ ਦੀ ਛੂਹ ਨਾਲ ਨੌਜਵਾਨ ਹਿੰਦੀ ਨੂੰ ਝੁਨਝੁਨੀ ਜਹੀ ਆ ਜਾਂਦੀ – "ਆਪਣੇ ਦੇਸ਼ ਵਲੋਂ ਨਿਕਲਦੇ ਸੂਰਜ ਨੂੰ ਪ੍ਰੀਨਾਂ! –" ਉਹ

ਉੱਤਰ ਦੇਂਦਾ।

"ਤੇਰਾ ਦੇਸ਼ – ਦੂਰ ਹੈ ਤੇਰਾ ਦੇਸ਼ – ਤਕਣ ਤੇ ਜੀ ਕਰਦਾ ਹੈ ਤੇਰਾ ਦੇਸ਼" ਪ੍ਰੀਨਾਂ ਦੀਆਂ ਅਖਾਂ ਵਿਚ ਵੀ ਇਕ ਰੀਝ ਜਿਹੀ ਝਲਕ ਉਠਦੀ।

"ਹਛਾ – ਜੇ ਭਾਗਾਂ ਵਿਚ ਹੋਇਆ ਤਾਂ – ਮੇਰਾ ਦੇਸ਼" ਹਿੰਦੀ ਕੁਝ ਗੁਆਚਿਆ ਜਿਹਾ ਉੱਤਰ ਦੇਂਦਾ।

ਝੁਗੀ ਅੰਦਰ ਸਾਗਰ ਇਨ੍ਹਾਂ ਦੀਆਂ ਗਲਾਂ ਸੁਣ ਕੇ ਤੜਫ ਉਠਦਾ। ਕਦੇ ਉਹਦੀਆਂ ਅਖਾਂ ਆਪ ਮੁਹਾਰੀਆਂ ਫੁਟ ਵਹਿੰਦੀਆਂ ਤੇ ਉਹ ਦਿਲ ਨੂੰ ਜਾਣੀ ਬੋਚ ਕੇ ਆਖਦਾ – "ਨਾ ਪੁਤ੍ਰ ਵਤਨ ਵਲ ਨਾ ਝਾਕੋ – ਉਹਦੇ ਗੀਤ ਮਨ੍ਹਾਂ ਨੇ ਏਸ ਧਰਤੀ ਉਤੇ" ਪਰ ਅਭੋਲ ਪ੍ਰੀਨਾਂ ਕੂਕ ਉਠਦੀ – ਬਾਪੂ ਮੈਂ ਜਾਣਾ ਹੈ ਇਹਦਾ ਦੇਸ਼ ਤਕਣ – ਹਿੰਦੀ ਜ਼ਰੂਰ ਖੜੀਂ ਮੈਨੂੰ – ਖੜੇਂਗਾ ਨਾ ?"

ਸਾਗਰ ਦੁਹਾਂ ਨੂੰ ਅੰਦਰ ਸੱਦ ਲੈਂਦਾ। ਝੁਗੀ ਦੇ ਨ੍ਹੇਰੇ ਵਿਚ ਸਾਗਰ ਦੇ ਸਮੇਂ – ਥਕਾਏ ਨੈਣ ਧੁੰਦਲੀਆਂ ਜੋਤਾਂ ਵਾਂਗ ਲਿਸ਼ਕਦੇ ਦਿਖਾਈ ਦੇਂਦੇ।

ਰਾਤੀਂ ਤ੍ਰੈਵੇ ਜਦੋਂ ਸਮੁੰਦਰ ਕੰਢੇ ਦੀਆਂ ਪਹਾੜੀਆਂ ਉਤੇ ਚੜ੍ਹਦੇ ਤਾਂ ਪ੍ਰੀਨਾਂ ਟਪੋਸੀਆਂ ਮਾਰਦੀ ਹੋਰ ਉਚੇਰੀਆਂ ਉਨ੍ਹਾਂ ਟੀਸੀਆਂ ਤੇ ਜਾ ਖਲੋਂਦੀ ਜਿਨ੍ਹਾਂ ਪਿਛੋਂ ਚੰਨ ਨਿਕਲਦਾ ਹੁੰਦਾ ਸੀ। ਹੇਠਾਂ ਖਲੋਤਾ ਹਿੰਦੀ ਨੀਝ ਲਾ ਕੇ ਅਕਾਸ਼ ਤੇ ਪ੍ਰੀਨਾਂ ਦੋਹਾਂ ਵਲ ਵੇਂਹਦਾ – ਦੋਹਾਂ ਚੰਨਾਂ ਨੂੰ।

ਸਾਗਰ ਕੋਲ ਖਲੋਤਾ ਏਸ ਮਲੂਕੜੀ ਜੋੜੀ ਵਲ ਤਕਦਾ। ਇਕ ਝੁਣਕਾਰ ਜਿਹੀ ਉਹਦੇ ਅੰਦਰੋਂ ਸੰਗੀਤ ਵਾਂਗੂ ਨਿਕਲਦੀ। ਉਹਨੂੰ ਹਿੰਦੀ ਦੇ ਢੰਜ-ਆਚਾਰ ਵਿਚ ਖਿੱਚ ਜਾਪੀ ਸੀ ਇਸੇ ਲਈ – ਹਿੰਦੀ ਵਿਚ ਉਹਦਾ ਵਿਸ਼ਵਾਸ ਡੂੰਘਾਈ ਫੜ ਚੁਕਾ ਹੋਇਆ ਸੀ।

ਸਾਗਰ ਹੁਣ ਦਿਨੋ ਦਿਨ ਬਿਰਧ ਹੁੰਦਾ ਜਾਂਦਾ ਸੀ। ਹਸਰਤਾਂ ਨੇ ਉਹਦੀ ਜ਼ਿੰਦਗੀ ਵਿਚ ਟੋਟ ਪਾ ਘੱਤੀ। ਸਮੁੰਦਰੀ ਵਾਵਾਂ ਉਹਨੂੰ ਪੱਥ

ਨਹੀਂ ਸਨ ਬਹਿੰਦੀਆਂ। ਉਹ ਕਈ ਵਾਰ ਬਿਮਾਰ ਹੋ ਜਾਂਦਾ ਸੀ। ਬਾਜ਼ੀ ਵਾਰੀ ਮੱਛੀਆਂ ਵੀ ਉਸ ਕੋਲੋਂ ਨਹੀਂ ਸਨ ਫੜੀਂਦੀਆਂ। ਜਿਦਣ ਉਹ ਮੱਛੀਆਂ ਫੜਣ ਨਾ ਜਾਂਦਾ ਓਦਨਸਮੁੰਦਰ ਦੇ ਕੰਢੇ ਖਲੋ ਕੇ ਵਿਛੜਦੇ ਜਹਾਜ਼ਾਂ ਦੀ ਘੁਣਕਾਰ ਸੁਣਦਾ। ਉਹਦਾ ਮਨ ਵਿਸ਼ਾਲ ਅਕਾਸ਼ ਨਾਲ ਭਰ ਜਾਂਦਾ।

ਇਕ ਦਿਨ ਜਦੋਂ ਉਹ ਚਟਾਨ ਉਤੇ ਨਿੱਘੀ ਧੁਪ ਵਿਚ ਬੈਠੇ ਸਨ ਤਾਂ ਸਾਗਰ ਨੇ ਹਿੰਦੀ ਨੂੰ ਆਖਿਆ:–

"ਪ੍ਰਦੇਸੀ ਮੁੰਡੇ ! ਮੇਰੀ ਜ਼ਿੰਦਗਾਨੀ ਨਿਰਬਲ ਹੋ ਰਹੀ ਹੈ – ਇਹ ਬੱਚੀ ਮੈਨੂੰ ਸਮੁੰਦਰ ਦੀਆਂ ਲਹਿਰਾਂ ਉਤੋਂ ਲੱਭੀ ਸੀ। ਸਮੁੰਦਰ ਦੀਆਂ ਮੱਛੀਆਂ ਨਾਲ ਖੇਡ ਖੇਡ ਕੇ ਇਹ ਏਡੀ ਵਡੀ ਹੋਈ ਹੈ। ਸਮੁੰਦਰ ਦੇ ਸ਼ੋਰ ਨੇ ਇਹਨੂੰ ਲੋਰੀਆਂ ਦੇ ਦੇ ਥਾਪੜਿਆ ਹੈ – ਲਹਿਰਾਂ ਨੇ ਇਹਦਾ ਦਿਲ ਸਾਜਿਆ ਹੈ – ਜੇ ਤੂੰ ਕਦੇ ਵਤਨ ਨੂੰ ਮੁੜਿਓਂ – ਓ ਵਤਨੋਂ ਦੂਰ – ਮੁੰਡੇ – ਤਾਂ ਇਹਨੂੰ......" ਸਾਗਰ ਦਾ ਗਲਾ ਭਰ ਆਇਆ। ਹੰਝੂ ਪਤੀਆਂ ਉਤੋਂ ਢਹਿੰਦੇ ਤ੍ਰੇਲ-ਤੁਪਕਿਆਂ ਵਾਂਗੂ ਕਿਰਨ ਲਗੇ। ਪ੍ਰੀਨਾਂ ਪਿਉ ਦੇ ਗਲ ਨੂੰ ਚੰਬੜ ਗਈ – "ਬਾਪੂ – ਬਾਪੂ"

ਏਕਾ ਏਕੀ ਕੁਝ ਸਿਪਾਹੀ ਉਹਨਾਂ ਨੂੰ ਅਗਾੜੀਓਂ ਆਉਂਦੇ ਦਿਸੇ। ਤਿੰਨੇ ਸਹਿਮ ਗਏ। ਸਿਪਾਹੀ ਹੋਰ ਨੇੜੇ ਆ ਪਹੁੰਚੇ। ਝਟ ਹੀ ਹਿੰਦੀ ਖੜਾ ਹੋ ਗਿਆ, ਜੀਕਰ ਭਜ ਜਾਣਾ ਹੁੰਦਾ ਹੈ। ਪਰ ਇਕ ਸਿਪਾਹੀ ਨੇ ਅਗੇ ਵਧ ਕੇ ਕਿਹਾ – "ਠਹਿਰ ਜਾ – ਭਗੌੜੇ – ਹੁਣ ਤੂੰ ਕਿਥੇ ਜਾਵੇਂਗਾ – ਹਿੰਦੀ।"

ਕਿਸੇ ਦੇ ਮੂੰਹੋਂ ਕੁਝ ਨਾ ਨਿਕਲਿਆ। ਸਿਪਾਹੀਆਂ ਨੇ ਹਿੰਦੀ ਨੂੰ ਅੱਖ ਦੇ ਫੋਰ ਵਿਚ ਜਕੜ ਲਿਆ – ਪ੍ਰੀਨਾਂ ਨੇ ਇਕ ਕਲਕਾਰੀ ਮਾਰੀ, ਤੇ ਉਹ ਲਾਜਵੰਤੀ ਦੇ ਫੁਲ ਵਾਂਗੂ ਮੁਰਝਾ ਕੇ ਭੋਂ ਤੇ ਢਹਿ ਪਈ। ਸਿਪਾਹੀ ਹਿੰਦੀ ਨੂੰ ਲੈ ਕੇ ਚਲਦੇ ਬਣੇ। ਕੈਦੀ ਭੌਂ ਭੌਂ ਪਿਛਾਂਹ ਨੂੰ ਤਕਦਾ ਸੀ।

ਸਾਗਰ ਨੇ ਪ੍ਰੀਨਾਂ ਨੂੰ ਚੁਕਿਆ। ਪੋਟਿਆਂ ਨਾਲ ਉਹਦੀਆਂ ਅੱਖਾਂ ਪਲੋਸੀਆਂ। ਜਦੋਂ ਉਹ ਸੁਧ ਵਿਚ ਹੋਈ ਤਾਂ ਉਸ ਏਧਰ ਓਧਰ ਝਾਕਿਆ–

"ਹਿੰਦੀ !" ਮੁੜ ਉਹ ਝੁਗੀ ਵਿਚ ਚਲੇ ਗਏ।

"ਕੀ ਹਿੰਦੀ ਫੇਰ ਨਹੀਂ ਆਵੇਗਾ ਬਾਪੂ ?" ਪ੍ਰੀਨਾਂ ਮੁਰਝਾਈ ਹੋਈ ਸੀ।

"ਹੋਣੀ ਦੀਆਂ ਚਾਲਾਂ ਨੂੰ ਕੋਈ ਨਹੀਂ ਬੁਝ ਸਕਦਾ ਪੁੱਤਰ !" ਤੇ ਸਾਗਰ ਨੇ ਦੂਰ ਤਕਿਆ। ਸਖਣਾ ਸਮੁੰਦਰ – ਬੇ ਜਹਾਜ਼ – ਨਾ ਕੋਈ ਬੇੜੀ ਕੰਢੇ ਤੇ, ਉਹਨੂੰ ਨਜ਼ਰੀਂ ਆਇਆ–ਮਾਛੀ ਘਰਾਂ ਨੂੰ ਮੁੜੇ ਜਾਂਦੇ ਸਨ।

ਪ੍ਰੀਨਾਂ ਨੂੰ ਕੁਝ ਵੀ ਚੰਗਾ ਨਹੀਂ ਸੀ ਲਗਦਾ। ਉਹ ਚਟਾਨਾਂ ਤੇ ਚੜ੍ਹਦੀ, ਕੰਢੇ ਤੇ ਜਾਂਦੀ, ਚੰਨ ਵਲ ਵਿੰਹਦੀ – ਲਹਿਰਾਂ ਦਾ ਉਭਾਰ ਤਕਦੀ – ਸਾਰੀਆਂ ਚੀਜ਼ਾਂ ਉਹਨੂੰ ਸੁੰਨੇ ਸੁੰਨੇ ਖੰਡਰ ਜਾਪਦੇ ਸਨ। ਸਮੁੰਦਰ ਦੀ ਅਟੁਟ ਗੂੰਜ ਵਿਚੋਂ ਉਹਨੂੰ ਹਿੰਦੀ ਦੀਆਂ ਵਾਜਾਂ ਸੁਣਾਈ ਦੇਂਦੀਆਂ।

*  *  *  *

ਹਿੰਦੀ ਨੂੰ ਜਿਹਲ ਵਿਚ ਡਕ ਦਿਤਾ ਗਿਆ ਸੀ। ਉਹ ਬਿਹਬਲ ਜਿਹਾ ਹੋ ਗਿਆ। ਪ੍ਰੀਨਾਂ ਦੇ ਸਾਥ ਨੇ ਉਹਦੇ ਅੰਦਰ ਇਕ ਭਾਂਬੜ ਬਾਲ ਘੱਤਿਆ। ਉਹਦੇ ਸੁਫਨਿਆਂ ਵਿਚ ਹੁਣ ਖਿਚ ਬਹੁਤੀ ਵਧ ਗਈ – "ਮੇਰਾ ਦੇਸ਼ ਹੋਵੇ – ਤੇ ਪ੍ਰੀਨਾਂ ਮੇਰੇ ਨਾਲ ਹੋਵੇ – ਉਹ ਉਡੇ – ਉਹਦੇ ਖੰਭਾਂ ਵਿਚ ਆਜ਼ਾਦੀ ਫਰਕੇ – ਦੇਸ਼ ਦੀਆਂ ਹੋਣੀਆਂ ਨੂੰ ਅਸੀਂ ਟੁੰਬੀਏ – ਓਥੇ ਹੁਣ ਸੁਤੰਤ੍ਰਤਾ ਦਾ ਸੰਗੀਤ ਛਿੜਿਆ ਹੋਇਆ ਹੈ – ਸਾਡੀ ਲੈ ਵੀ ਹਮਵਤਨਾਂ ਨਾਲ ਇਕ ਸੁਰ ਹੋ ਕੇ ਗੁੰਜਾਰ ਪਾ ਦੇਵੇ।"

ਉਹਦੇ ਜਜ਼ਬਿਆਂ ਵਿਚ ਹੜ੍ਹ ਆਇਆ ਹੋਇਆ ਸੀ। ਜਿਹਲ ਦੀ ਬਾਰੀ ਥਾਈਂ ਓਸ ਬਾਹਰ ਝਾਕਿਆ। ਸੁੰਨੀ ਰਾਤ ਤੇ ਨ੍ਹੇਰਾ ਘੁੱਪ ਸੀ। ਬੂਹੇ ਅਗੇ ਪਹਿਰੇ ਦਾਰ ਬੈਠਾ ਉਂਘਲਾ ਰਿਹਾ ਸੀ।

ਉਸ ਇਕ ਨਿਕੀ ਪਰ ਤਿਖੀ ਜਿਹੀ ਚੀਜ਼ ਕਢੀ, ਜਿਹੜੀ ਉਹ ਕਿਸੇ ਤਰ੍ਹਾਂ ਲੁਕਾ ਕੇ ਆਪਣੇ ਨਾਲ ਹੀ ਰਖਦਾ ਹੁੰਦਾ ਸੀ। ਸਹਿਜੇ

ਬਾਰੀ ਦੀਆਂ ਸੀਖਾਂ ਉਤੇ ਫੇਰਨੀ ਸ਼ੁਰੂ ਕੀਤੀ। ਇਕ ਇਕ ਕਰ ਕੇ ਦੋ ਸਰੀਆਂ ਵਢੀਆਂ ਗਈਆਂ। ਆਸਤਾ ਆਸਤਾ ਉਸ ਆਪਣੀ ਧੌਣ ਬਾਹਰ ਕਢੀ, ਫੇਰ ਧੜ, ਤੇ ਮੁੜ ਸਾਰਾ ਹੀ ਬਾਹਰ ਕੁਦ ਗਿਆ।

ਪਹਿਰੇ ਦਾਰ ਨੇ ਅੱਖਾਂ ਮਲੀਆਂ – ਇਕ ਖੜਾਕ ਜਿਹੇ ਦਾ ਝੌਲਾ ਪਿਆ। ਪਰ ਉਹਨੂੰ ਨਜ਼ਰੀਂ ਕੁਝ ਨਾ ਆਇਆ। ਤਾਂ ਵੀ ਉਸ ਪਸਤੌਲ ਦਾ ਇਕ ਬੇ-ਸ਼ਿਸਤਾ ਫ਼ਾਇਰ ਕਰ ਹੀ ਦਿਤਾ।

* * * * * *

ਪਹੁ ਫੁਟਾਲੇ ਨੂੰ ਸਾਗਰ ਤੇ ਪ੍ਰੀਨਾਂ ਉਦਾਸ ਉਦਾਸ ਝੁਗੀ ਵਿਚੋਂ ਨਿਕਲੇ ਹੀ ਸਨ ਕਿ ਉਨ੍ਹਾਂ ਪਹਾੜੀਆਂ ਉਤੋਂ ਦੀ ਕੋਈ ਲੰਙਾ ਲੰਙਾ ਆਉਂਦਾ ਤਕਿਆ। ਪ੍ਰੀਨਾਂ ਦਾ ਦਿਲ ਧੜਕ ਪਿਆ। ਉਸ ਅਗਾਂਹ ਕਦਮ ਸੁੱਟੇ। ਹਿੰਦੀ ਹੁਣ ਸਪਸ਼ਟ ਲਭ ਰਿਹਾ ਸੀ। ਪ੍ਰੀਨਾਂ ਦੇ ਚਿਹਰੇ ਤੇ ਇਕ ਭਾਹ ਮਘ ਉਠੀ, "ਬਾਪੂ – ਹਿੰਦੀ" ਕਾਹਲੀ ਨਾਲ ਉਹਦੇ ਬੁਲ੍ਹ ਫਰਕੇ। ਸਾਗਰ ਬੁਢੀਆਂ ਅਖਾਂ ਨਾਲ ਤਕਦਾ ਤਕਦਾ ਅਗੇ ਵਧਿਆ ਪਰ ਹਿੰਦੀ ਜਿਥੇ ਲਗਾ ਆਉਂਦਾ ਸੀ ਉਥੇ ਹੀ ਢਹਿ ਪਿਆ।

ਪ੍ਰੀਨਾਂ ਅੱਗ ਦੇ ਭਬੂਕੇ ਵਾਂਗ ਛਠੇ ਹਿੰਦੀ ਕੋਲ ਜਾਂ ਅਪੜੀ। ਉਹਦੀ ਵੱਖੀ ਵਿਚੋਂ ਲਹੂ ਪਿਆ ਵਗਦਾ ਸੀ। ਪ੍ਰੀਨਾਂ ਸੁੰਨ ਹੋ ਗਈ।

"ਛੇਤੀ ਆ ਬਾਪੂ ........."

"ਹਿੰਦੀ – ਹਿੰਦੀ" ਸਾਗਰ ਨੇ ਕੰਬਦੀਆਂ ਬਾਹਾਂ ਨਾਲ ਹਿੰਦੀ ਨੂੰ ਹਲਾਇਆ। ਹਿੰਦੀ ਅਧ-ਖੁਲ੍ਹੀਆਂ ਅੱਖਾਂ ਵਿਚੋਂ ਝਾਕਿਆ ਤੇ ਉਹਦੇ ਬੁਲ੍ਹ ਖੁਲ੍ਹੇ – "ਪਹਿਰੇ ਦਾਰ ਦੀ ਗੋਲੀ ਨੇ – ਮੇਰੀ – – ਜਿੰਦ ਤੋੜ – – ਘੱਤੀ ਹੈ – ਪ੍ਰੀਨਾਂ – – ਆ – – ਮੇਰੀਆਂ ਅੱਖਾਂ ਅਗੇ – ਆ ਜਾ ਮੇਰੀ ਪ੍ਰੀਨੀ।"

"..........ਮੇਰਾ ਪਿਉ......ਵੀ......ਜਲਾਵਤਨ ਹੈ......ਕਿਤੇ........

ਵਤਨੋਂ ਦੂਰ......ਮੇਰੇ ਅੰਦਰ ਓਸੇ ਦਾ ਲਹੂ......ਪਿਆ ਉਬਾਲੇ ਖਾਂਦਾ...... ਰਿਹਾ ਹੈ", ਇਹ ਸੁਣ ਕੇ ਸਾਗਰ ਠਠਕ ਗਿਆ ਤੇ ਹਿੰਦੀ ਉਤੇ ਹੋਰ ਝੁਕ ਗਿਆ।

"..........ਉਹ ਅਜ ਤੋਂ ਸਤਾਈ ਠਾਈ......ਵਰ੍ਹੇ ਪਹਿਲਾਂ........ ਅਜ਼ਾਦੀ ਨੂੰ ਛੂਹਣ ਲਗਾ......ਸੀ" ਹਿੰਦੀ ਮੁੜ ਬੋਲਿਆ, "ਕਾਸ਼!...... ਮੈਨੂੰ......ਅਜ......ਮੈਨੂੰ......ਮੇਰਾ ਪਿਤਾ ਤਕ ਲੈਂਦੇ......ਉਘਾ ਜਲਾਵਤਨ ਪ੍ਰੇਮ ਚੰਦਰ'

'ਪ੍ਰੇਮ ਚੰਦਰ' ਨਾਉਂ ਸੁਣ ਕੇ ਸਾਗਰ ਦੀ ਆਤਮਾ ਮਾਨੋ ਟੋਟੇ ਟੋਟੇ ਹੋ ਗਈ। ਉਹ ਪਗਲਿਆਂ ਵਾਂਗੂ ਝੁੰਝਲਾ ਕੇ ਬੋਲਿਆ – "ਦੇਸ਼ ਕੁਮਾਰ– ਓਹ ਮੇਰੇ ਲਾਲ – ਦੇਸ਼ ਕੁਮਾਰ – ਦੇਸ਼ ਕੁਮਾਰ"

"ਦੇਸ਼ ਕੁਮਾਰ" ਹਿੰਦੀ ਦੀਆਂ ਅੱਖਾਂ ਫੇਰ ਚੋੜੇਰੀਆਂ ਹੋ ਗਈਆਂ। "ਮੇਰਾ ਨਾਓਂ......ਕਿਸ ਲਿਆ ਹੈ......ਏਸ......ਧਰਤੀ ਉਤੇ......?" ਉਹਦੀ ਬੁਝਦੀ ਬੁਝਦੀ ਜੋਤ ਇਕੇਰਾਂ ਮੁੜ ਭੜਕ ਉਠੀ। ਪ੍ਰੀਨਾਂ ਕੋਲ ਪੱਥਰ ਦੀ ਮੂਰਤ ਵਾਂਗ ਬੈਠੀ ਹੋਈ ਸੀ।

"ਉਹ ਮੇਰੇ ਬੱਚੇ......ਮੈਂ ਪ੍ਰੇਮ ਚੰਦਰ...ਤੇਰਾ ਜਲਾਵਤਨ ਪਿਓ...... ਤੇਰੇ ਕੋਲ ਬੈਠਾ ਹਾਂ......ਤੇਰੀ ਸਰਹਾਂਦੀ। ਤੂੰ ਮੇਰੀ ਝੋਲੀ ਵਿਚ ਏਂ......ਮੇਰੇ ਲਾਲ। ਇਕ ਵਾਰੀ ਮੁੜ ਜਾਗ ਪਉ – ਮੇਰੇ ਦੇਸ਼ ਕੁਮਾਰ!" ਪ੍ਰੇਮ ਚੰਦਰ ਦੀਆਂ ਨਸਾਂ ਵਿਚ ਪੁਰਾਣੀ ਮਮਤਾ ਤੱਤਾ ਲਹੂ ਬਣ ਕੇ ਦੌੜ ਪਈ।

"ਪਿਤਾ ਜੀ......ਪ੍ਰੀਨਾਂ......ਮੈਂ ਚਲਿਆ......ਜੇ ਦੇਸ ਨੂੰ" ਤੇ ਹਿੰਦੀ ਦੀ ਧੌਣ ਇਕ ਬੰਨੇ ਡਿਗ ਪਈ।

*　　*　　*　　*

ਜਦੋਂ ਕਾਲੀਆਂ ਰਾਤਾਂ ਚੁਫੇਰੇ ਛਾ ਜਾਂਦੀਆਂ ਤੇ ਜੈਟੀ ਉਤੇ ਖਲੋਤੇ ਜਹਾਜ਼ ਕੂਕਾਂ ਨਾਲ ਖ਼ਮੋਸ਼ ਰਾਤ ਨੂੰ ਥਰਰਾਂਦੇ ਪਰਦੇਸਾਂ ਵਲ ਧਾਂਦੇ ਤਾਂ

ਇਕ ਮਧਮ ਜਿਹਾ ਪਰਛਾਵਾਂ ਜਹਾਜ਼ਾਂ ਦੀ ਓਟ ਵਿਚ ਏਧਰ ਓਧਰ ਭੌਂਦਾ ਦਿਸਦਾ। ਪਰਛਾਂਵੇਂ ਵਾਲੀ ਰੂਹ ਹੌਂਕਦੀ ਹੌਂਕਦੀ ਮੁਸਾਫ਼ਰਾਂ ਕੋਲੋਂ ਪੁਛਿਆ ਕਰਦੀ।—

"ਓਧਰ ਨੂੰ ਕਿਹੜਾ ਜਹਾਜ਼ ਜਾਂਦਾ ਵੇ ?"
"ਕਿਧਰ ਨੂੰ ?" ਮੁਸਾਫ਼ਰ ਅਗੋਂ ਪੁਛਦੇ।
"ਹਿੰਦੀ ਦੇ ਦੇਸ਼ ਨੂੰ – ਹਿੰਦੁਸਤਾਨ ਨੂੰ"
"ਤੂੰ ਓਥੇ ਜਾਣਾ ਹੈ ਕੀ ?" ਮੁਸਾਫ਼ਰ ਮੁੜ ਪੁਛਦੇ।
"ਨਹੀਂ" ਉਹ ਕੁੜੀ ਅਗੋਂ ਉੱਤ੍ਰ ਦੇਂਦੀ।
"ਤੇ ਮੁੜ ਪੁਛਨੀ ਕਿਉਂ ਪਈ ਏਂ ?"
"ਐਵੇਂ –" ਤੇ ਉਹ ਸੁਦਾਈਆਂ ਵਾਂਗ ਹਸ ਪੈਂਦੀ।

---

# ਜੱਗੇ ਦਾ ਖੂਹ

ਚੜ੍ਹਦੇ ਬੰਨੇ ਪਿੰਡ ਦੇ ਲਾਗੇ ਹੀ ਤੂਤਾਂ ਦੀ ਝੰਗੀ ਦੇ ਝੁਰਮਟ ਵਿਚ ਜੱਗੇ ਦਾ ਖੂਹ ਸੀ। ਖੂਹ ਦੇ ਨੇੜੇ ਨੇੜੇ ਆਲੇ ਦੁਆਲੇ ਵੰਨਸਵੰਨੀਆਂ ਸਬਜ਼ੀਆਂ ਦੀਆਂ ਵੇਲਾਂ ਤੇ ਬੂਟੇ ਉੱਗੇ ਹੋਏ ਸਨ। ਰੁਤ ਭਾਵੇਂ ਹਾੜ੍ਹ ਦੀ ਸੀ ਤੇ ਲੂ ਨੇ ਪੈਲੀਆਂ ਲੂਹ ਘਤੀਆਂ ਸਨ, ਪਰ ਜੱਗੇ ਦੇ ਖੂਹ ਦੇ ਦੁਆਲੇ ਹਰਿਆਵਲ ਦੀ ਬਹਾਰ ਲਹਿ ਲਹਿ ਕਰ ਕੇ ਝੂਮਦੀ ਸੀ। ਸਾਵੀਆਂ ਵੇਲਾਂ ਵਿਚ ਟਾਵੇਂ ਟਾਵੇਂ ਪੀਲੇ ਫੁਲ ਟਹਿ ਟਹਿ ਪਏ ਕਰਦੇ ਸਨ।

ਬਸਤੀ ਦੇ ਖੂਹ ਦਾ ਪਾਣੀ ਖਾਰਾ ਹੋਣ ਕਰਕੇ ਸਾਰਾ ਪਿੰਡ ਜੱਗੇ ਦੇ ਖੂਹੋਂ ਪਾਣੀ ਭਰਦਾ ਸੀ। ਜੱਗਾ ਮੁਨ੍ਹੇਰੇ ਜੋਗ ਜੋ ਦਿੰਦਾ ਤੇ ਪਹੁ ਫਟਦੀ ਨੂੰ ਕੁੜੀਆਂ ਗਾਗਰਾਂ ਤੇ ਘੜੇ ਲੈ ਕੇ ਅਪੜ ਪੈਂਦੀਆਂ। ਉਹ ਓਥੇ ਹੀ ਮੂੰਹ ਹੱਥ ਧੋਂਦੀਆਂ, ਭਾਂਡੇ ਕੂਚਦੀਆਂ ਤੇ ਹਸਦੀਆਂ ਖੇਡਦੀਆਂ ਪਾਣੀ ਭਰਦੀਆਂ। ਇਕ ਬੰਨੇ ਖਲੋਤੇ ਬੋਹੜ ਤੇ ਕੁੜੀਆਂ ਨੇ ਪੀਂਘ ਪਾ ਛੱਡੀ ਸੀ। ਘੜੇ ਭਰ ਕੇ ਓਥੇ ਹੂਟੇ ਲੈਂਦੀਆਂ ਹੁੰਦੀਆਂ ਸਨ। ਜੱਗਾ ਗਾਧੀ ਤੇ

ਬੈਠਾ ਡੂੰਘਾਈਆਂ ਨਾਲ ਵਿੰਹਦਾ ਰਹਿੰਦਾ ਸੀ। ਓਹਦੇ ਦਿਲ ਅੰਦਰ ਕਿਸੇ ਟਿਕੇ ਹੋਇ ਸਾਗਰ ਦੀ ਗੰਭੀਰਤਾ ਬੰਦ ਸੀ ਤੇ ਅੱਖਾਂ ਵਿਚ ਕੋਈ ਤਸੱਵਰ। ਲੋਕੀਂ ਉਹਨੂੰ ਚੁਪੀਤਾ ਆਂਹਦੇ ਹੁੰਦੇ ਹਨ। ਕੁੜੀਆਂ ਦਾ ਡੰਡ ਰੌਲਾ, ਖਿੱਲੀਆਂ ਤੇ ਛੇੜਾਂ ਉਹਦੇ ਟਿਕਾਓ ਨੂੰ ਕੋਈ ਹਿਲੋਰਾ ਤਾਂ ਦਿੰਦੀਆਂ ਸਨ, ਪਰ ਤਲਖ਼ ਨਹੀਂ ਸਗੋਂ ਮਿਠਾ ਜਿਹਾ। ਓਹਦੇ ਅੰਦਰੋਂ ਫੁਹਾਰ ਜਿਹੀ ਕਿਰਨ ਡਹਿ ਪੈਂਦੀ ਸੀ। ਕਦੇ ਕਦੇ ਕੁੜੀਆਂ ਨੂੰ ਝੂਟਦੀਆਂ ਤਕ ਕੇ ਕੋਈ ਤਰੰਗ ਜਿਹਾ ਓਹਦੇ ਅੰਦਰੋਂ ਨਿਕਲਦਾ, ਜੀਹਦੇ ਕਢਣ ਲਈ ਓਹਦੇ ਕੋਲ ਸ਼ਬਦ ਤੇ ਨਹੀਂ ਸਨ ਹੁੰਦੇ, ਪਰ ਦੋ ਚਾਰ ਕਾਹਲੀਆਂ ਟਿਚਕਰਾਂ ਬੋਲਦਾਂ ਨੂੰ ਮਾਰ ਕੇ ਮਨ ਹੌਲਾ ਕਰ ਲੈਂਦਾ ਸੀ। ਉਹ ਕਿਸੇ ਨੂੰ ਕੁਝ ਨਹੀਂ ਸੀ ਆਂਹਦਾ, ਇਸੇ ਲਈ ਪਿੰਡ ਦੇ ਮੁੰਡੇ ਕੁੜੀਆਂ ਓਹਦੇ ਖੂਹ ਨੂੰ ਆਪਣੇ ਘਰ ਵਾਂਗੂ ਸਮਝਦੇ ਸਨ ਤੇ ਓਹਦੇ ਕੋਲੋਂ ਕੋਈ ਸੰਗ ਸੰਗਾਓ ਨਹੀਂ ਸਨ ਕਰਦੇ।

ਇਕ ਦਿਨ ਕੁੜੀਆਂ ਪੀਂਘ ਝੂਟ ਤੇ ਘੜੇ ਭਰ ਕੇ ਆਪੋ ਆਪਣੇ ਘਰਾਂ ਨੂੰ ਪਰਤ ਚੁੱਕੀਆਂ ਸਨ, ਪਰ ਬੀਤੋ ਕਿਸੇ ਘਰੋਗੀ ਰੁਝੇਵੇਂ ਦੇ ਕਾਰਣ ਪਛੜ ਗਈ ਸੀ। ਉਹ ਸਾਰੀਆਂ ਦੇ ਜਾਣ ਮਗਰੋਂ ਖੂਹ ਤੇ ਆਈ। ਖੂਹ ਦੀ ਡਿਗਦੀ ਨਸਾਰ ਕੋਲ ਬਹਿ ਕੇ ਉਹ ਘੜਾ ਕੂਚਣ ਬਹਿ ਪਈ। ਜੱਗਾ ਗਾਧੀ ਤੇ ਬੈਠਾ ਬੋਲਦ ਹਿਕ ਰਿਹਾ ਸੀ। ਹੋਰ ਓਥੇ ਕੋਈ ਵੀ ਨਹੀਂ ਸੀ।

ਸੂਰਜ ਫੇਰ ਉਤਾਂਹ ਚੜ੍ਹ ਆਇਆ ਸੀ। ਪੰਛੀਆਂ ਦਾ ਚੀਕ ਚਿਹਾੜਾ ਮੁਕ ਚੁੱਕਾ ਸੀ। ਪਿੰਡ ਦਾ ਰੌਲਾ ਗੌਲਾ ਮੱਠਾ ਪੈ ਗਿਆ ਸੀ। ਫ਼ਿਜ਼ਾ ਵਿਚ ਇਕ ਖ਼ਾਮੋਸ਼ੀ ਜੇਹੀ ਸੁੱਤੀ ਲਭਦੀ ਸੀ। ਜੱਗੇ ਦੇ ਖੂਹ ਦੀ ਹੂੰ ਹੂੰ ਦੂਰ ਤਕ ਸੰਗੀਤ ਦੇ ਤਰਾਨਿਆਂ ਵਾਂਗ ਪਈ ਗੂੰਜਦੀ ਸੀ। ਬੀਤੋ ਨਸਾਰ ਅੱਗੇ ਘੜੇ ਭਰ ਰਹੀ ਸੀ। ਪੁਰੇ ਦਾ ਕੋਈ ਕੋਈ ਸਖ਼ਤੇਰਾ ਬੁੱਲਾ ਓਹਦੀ ਤਰਬੂਜ਼ੀਆ ਚੁੰਨੀ ਨੂੰ ਸਿਰੋਂ ਲਾਹ ਕੇ ਮੋਢਿਆਂ ਤੇ ਸੁੱਟ ਘੱਤਦਾ ਸੀ ਤੇ ਉਹਦੀਆਂ ਲਿਟਾਂ ਗਲ੍ਹਾਂ ਪਰ ਲਹਿ ਲਹਿ ਕਰਨ ਲੱਗ ਪੈਂਦੀਆਂ

ਸਨ। ਉਸ ਕਿੰਨੀ ਵਾਰ ਗਿੱਲੇ ਹੱਥਾਂ ਨਾਲ ਲਿਟਾਂ ਮੂੰਹੋਂ ਤਾਂਹ ਚੁਕੀਆਂ। ਘੜੀ ਮੁੜੀ ਮੂੰਹ ਤੇ ਹੱਥ ਫਿਰਨ ਨਾਲ ਓਹਦੇ ਮੂੰਹ ਦੀ ਲਾਲੀ ਵਿਚ ਸ਼ੋਖ਼ੀ ਪੈਦਾ ਹੋ ਗਈ ਸੀ। ਅਜ ਜੱਗੇ ਦੀਆਂ ਅੱਖਾਂ ਬੀਤੋ, ਉਹਦੀ ਚੁੰਨੀ ਤੇ ਵਾਲਾਂ ਦੀ ਕਸ਼ਮਕਸ਼ ਨੂੰ ਮੁੜ ਮੁੜ ਵਿੰਹਦੀਆਂ ਸਨ।

ਬੀਤੋ ਦੇ ਦੋਵੇਂ ਘੜੇ ਸਜਰੇ ਪਾਣੀ ਨਾਲ ਭਰੇ ਹੋਏ ਲਿਸ਼ਕ ਰਹੇ ਸਨ, ਉਹ ਉੱਠੀ ਤੇ ਇਕ ਘੜਾ ਸਿਰ ਤੇ ਰਖ ਲਿਆ, ਪਰ ਦੂਜਾ ਉਹ ਕੱਲੀ ਨਹੀਂ ਸੀ ਚੁਕ ਸਕਦੀ। ਓਸ ਜ਼ਰਾ ਕੁ ਧੌਣ ਭੁਆ ਕੇ ਹਯਾ ਭਰੇ ਨੈਣਾਂ ਨਾਲ ਜੱਗੇ ਵਲ ਤਕਿਆ। ਜੱਗੇ ਓਹਦੀਆਂ ਅੱਖਾਂ ਵਿਚੋਂ ਓਹਦਾ ਭਾਵ ਪੜ੍ਹ ਲਿਆ। ਉਹ ਗਾਧੀਓਂ ਥੱਲੇ ਲੱਥਾ। ਛਾਤੀ ਅੰਦਰ ਦਿਲ ਨੇ ਕਿਆਮਤ ਉਭਾਰ ਦਿੱਤੀ। ਉਹ ਸਹਿਜੇ ਸਹਿਜੇ ਬੀਤੋ ਕੋਲ ਗਿਆ। ਘੜਾ ਚੁਕ ਕੇ ਓਸ ਨੇ ਬੀਤੋ ਦੀ ਢਾਕ ਤੇ ਰਖ ਦਿੱਤਾ। ਘੜਿਓਂ ਛੁਟਦੇ ਸਾਰ ਓਹਦਾ ਹੱਥ ਬੀਤੋ ਦੀਆਂ ਉਂਗਲਾਂ ਨੂੰ ਛੁਹ ਗਿਆ। ਉਹ ਕੰਬ ਉਠਿਆ। ਇਕ ਝਰਨਾਟ ਜੇਹੀ ਬਿਜਲੀ ਵਾਂਗ ਓਹਦੇ ਪਿੰਡੇ ਵਿਚੋਂ ਦੀ ਲੰਘ ਗਈ। ਬੀਤੋ ਦੀਆਂ ਪਲਕਾਂ ਝੁਕ ਗਈਆਂ। ਓਹਦੇ ਸਾਹ ਵਿਚ ਇਕ ਤੱਤੀ ਜੇਹੀ ਤੇਜ਼ੀ ਸੀ, ਜਿਹਦਾ ਸੇਕ ਜੱਗੇ ਦੀ ਘੜਾ ਚਕਾਉਣ ਵਾਲੀ ਬਾਂਹ ਨੂੰ ਪੋਹ ਚੁਕਾ ਸੀ।

ਬੀਤੋ ਟੁਰ ਗਈ। ਜੱਗਾ ਗਾਧੀ ਤੇ ਜਾ ਬੈਠਾ। ਹੁਣ ਓਹਦੇ ਕੋਲੋਂ ਨਾ ਪਰਾਣੀ ਵਜਦੀ ਸੀ ਤੇ ਨਾ ਹੀ ਟਿਚਕਾਰ ਨਿਕਲਦੀ ਸੀ। ਉਹ ਮੁੜ ਮੁੜ ਕੁੜੀਆਂ ਵਾਲਾ ਰਾਹ ਤਕਦਾ ਸੀ। ਉਹਦੇ ਅੰਦਰ ਕੋਈ ਝਖੜ ਝੁਲ ਪਿਆ, ਉਛਾਲਾ ਜਿਹਾ ਆ ਗਿਆ। ਉਹਦੇ ਕੋਲੋਂ ਬੌਲਦ ਨਹੀਂ ਸਨ ਹਿੱਕੇ ਜਾਂਦੇ। ਓੜਕ ਉਸ ਖੂਹ ਥੰਮ ਦਿੱਤਾ। ਜੋਗ ਖੋਲ੍ਹ ਕੇ ਖੁਰਲੀ ਤੇ ਜਾ ਖਲ੍ਹਿਆਰੀ। ਆਪੂੰ ਬੋਹੜ ਥੱਲੇ ਢੱਠੀ ਮੰਜੀ ਤੇ ਜਾ ਲੰਮਾ ਪਿਆ। ਜਿਉਂ ਜਿਉਂ ਓਹਦੇ ਚੜ੍ਹਾ ਵਿਚ ਉਤਾਰ ਆਉਂਦਾ ਜਾਂਦਾ ਸੀ, ਓਹਦੀਆਂ ਅੱਖਾਂ ਮਿਟਦੀਆਂ ਜਾਂਦੀਆਂ ਸਨ, ਓਹਨੂੰ ਖੁਮਾਰੀ ਜੇਹੀ ਚੜ੍ਹਦੀ ਗਈ ਤੇ ਉਹ ਸੌਂ ਗਿਆ। ਓਹਦੀਆਂ ਖ਼ਾਬਾਂ ਵਿਚ ਕਿਸੇ ਸੱਜਰੀ ਦੁਨੀਆ

ਦੀ ਘਾੜਤ ਸੀ।

ਬੀਤੋ ਟੁਰਦੀ ਗਈ। ਓਹਦੀਆਂ ਲਤਾਂ ਡਿਗੂੰ ਡਿਗੂੰ ਕਰਦੀਆਂ ਸਨ ਤੇ ਅਜ ਕਦੇ ਕਦੇ ਪੈਰ ਵੀ ਉਖੜ ਜਾਂਦਾ ਸੀ। ਓਹਦਾ ਪਿੰਡਾ ਮਘਦਾ ਸੀ, ਜੇਕਰ ਤਾਪ ਵਾਲੇ ਦਾ। ਅਜ ਓਹਦੇ ਜੀ ਨੂੰ ਉਹ ਕੁਝ ਪਿਆ ਹੁੰਦਾ ਸੀ, ਜਿਹੜਾ ਕਿ ਅਜ ਤੀਕਰ ਕਦੇ ਨਹੀਂ ਸੀ ਹੋਇਆ। ਘਰ ਜਾ ਕੇ ਉਸ ਘੜੇ ਲਾਹੇ ਤੇ ਮੰਜੇ ਤੇ ਜਾ ਪਈ। ਜਦੋਂ ਮਾਂ ਨੇ ਲੰਮਿਆਂ ਪੈਣ ਦਾ ਸਬੱਬ ਪੁਛਿਆ, ਤਾਂ ਓਸ ਨੇ ਸਿਰ ਪੀੜ ਦਾ ਪਜ ਕਰ ਕੇ ਗਲ ਟਾਲ ਛਡੀ। ਓਹਦੇ ਮੰਜੇ ਕੋਲ ਬਾਲ ਖੇਡਦੇ ਤੇ ਡੰਡ ਪਾਉਂਦੇ ਸਨ। ਅਗੇ ਬੀਤੋ ਬਾਲਾਂ ਦੀਆਂ ਗੁਡੀਆਂ ਪਟੋਲਿਆਂ ਨਾਲ ਖੇਡਿਆ ਕਰਦੀ ਸੀ ਤੇ ਉਹਨਾਂ ਦੇ ਰੌਲੇ ਗੌਲੇ ਦੀ ਮੌਜ ਮਾਣਿਆ ਕਰਦੀ ਸੀ; ਪਰ ਅਜ ਦਾ ਸ਼ੋਰ ਸ਼ਰਾਬਾ ਉਹਦੇ ਜੀ ਨੂੰ ਨਹੀਂ ਸੀ ਸੁਖਾਂਦਾ। ਉਹ ਕਿਸੇ ਮਗ-ਨਤਾ ਵਿਚ ਆ ਮੁਹਾਰੀ ਜੁੜਦੀ ਜਾਂਦੀ ਸੀ, ਪਰ ਬੱਚੇ ਉਹਦਾ ਤਸੱਵਰ ਨਹੀਂ ਸਨ ਬੱਝਣ ਦਿੰਦੇ। ਓਸ ਕਿੰਨੀ ਵਾਰ ਬਾਲਾਂ ਨੂੰ ਝਿੜਕਿਆ, ਪਰ ਉਹ ਨਾ ਟਲੇ। ਓੜਕ ਓਸ ਮੰਜਾ ਹੋਰ ਥਾਏਂ ਚੁਕ ਡਾਹਿਆ। ਉਹ ਹਥ ਦੀਆਂ ਉਹਨਾਂ ਉਂਗਲਾਂ ਨੂੰ ਮੁੜ ਮੁੜ ਵਿੰਹਦੀ ਸੀ, ਜਿਨ੍ਹਾਂ ਨੂੰ ਜੱਗੇ ਦਾ ਹਥ ਛੁਹਿਆ ਸੀ। ਕਦੇ ਅੱਖਾਂ ਮੀਟ ਮੀਟ ਕੁਝ ਖ਼ਿਆਲਾਂ ਵਿਚ ਬੰਨ੍ਹਦੀ – "ਉਹ ਘੜਾ ਚੁਕੀ ਖਲੀ ਹੈ, ਜੱਗਾ ਗਾਧੀਓਂ ਲਥ ਕੇ ਓਹਦੇ ਕੋਲ ਆਇਆ। ਘੜਾ ਚੁਕ ਉਸ ਢਾਕੇ ਰਖਿਆ, ਉਹਦੇ ਹਥ ਨੂੰ ਉਹਦਾ ਹਥ ਛੁਹ ਗਿਆ।" ਏਨਾ ਕੁਝ ਤਕ ਕੇ ਉਹ ਤ੍ਰਬਕ ਉੱਠੀ। ਉਹਦੇ ਅੰਦਰ ਅਜ ਕੋਈ ਨਵਾਂ ਜਿਹਾ ਸੁਆਦ ਜਾਗ ਰਿਹਾ ਸੀ। ਉਹਦੀ ਭੁਖ ਤੇਹ ਸਭ ਉਡ ਪੁਡ ਗਈ ਸੀ।

ਉਹ ਮਗਰੋਂ ਵੀ ਕਈ ਵਾਰ ਖੂਹ ਤੇ ਜਾਂਦੀ – ਜੱਗੇ ਵਲ ਤਕਦੀ ਤੇ ਜੱਗਾ ਓਸ ਵਲ – ਘੜੇ ਵੀ ਚੁਕਾਏ ਜਾਂਦੇ।

*  *  *  *

ਜੱਗੇ ਦੇ ਖੂਹ ਤੇ ਨਾ ਸਿਰਫ਼ ਸਵੇਰੇ ਹੀ ਰੌਣਕ ਹੁੰਦੀ ਸੀ, ਸਗੋਂ ਸ਼ਾਮ ਨੂੰ ਓਦੂੰ ਵੀ ਬਾਹਲੀ ਹੁੰਦੀ ਸੀ। ਕੁੜੀਆਂ ਘੜੇ ਭਰ ਕੇ ਮੁੜ ਜਾਂਦੀਆਂ, ਬੀਤੋ ਵੀ ਨਾਲ ਹੀ ਟੁਰ ਜਾਂਦੀ। ਜੱਗੇ ਦਾ ਸੁਭਾ ਕੁਝ ਖੁਲ੍ਹਦਾ ਗਿਆ, ਹੁਣ ਉਹ ਕੁੜੀਆਂ ਨਾਲ ਕੋਈ ਕੋਈ ਗੱਲ ਵੀ ਕਰ ਲੈਂਦਾ ਸੀ। ਕੁੜੀਆਂ ਉਸ ਕੋਲੋਂ ਨਹੀਂ ਸਨ ਸੰਗਦੀਆਂ, ਕਿਉਂਕਿ ਉਹ ਪਿੰਡ ਵਿਚ ਸਾਊ, ਬੀਬਾ ਤੇ ਸੋਹਣਾ ਮੁੰਡਾ ਪ੍ਰਸਿਧ ਸੀ। ਕੁੜੀਆਂ ਓਹਦੇ ਕੋਲੋਂ ਹੂਟੇ ਵੀ ਲੈ ਲੈਂਦੀਆਂ ਸਨ।

ਇਕ ਦਿਹਾੜੇ ਬੀਤੋ ਤੇ ਇਕ ਹੋਰ ਨਿੱਕੀ ਕੁੜੀ ਦੋਵੇਂ ਓਥੇ ਪਛੜ ਕੇ ਆਈਆਂ। ਉਹਨਾਂ ਪਹਿਲਾਂ ਘੜੇ ਭਰੇ ਤੇ ਮੁੜ ਬੋਹੜ ਕੋਲ ਚਲੀਆਂ, ਪਰ ਹੂਟਾ ਦੇਣ ਵਾਲਾ ਕੋਈ ਹੈ ਨਾ ਸੀ।

"ਜੱਗੇ ਨੂੰ ਸੱਦ ਲੈ" ਬੀਤੋ ਨੇ ਨਿੱਕੀ ਦੇ ਕੰਨ ਵਿਚ ਹੌਲੀ ਜਿਹੀ ਕਿਹਾ। ਨਿੱਕੀ ਕੁੜੀ ਨੇ ਵਾਜ ਮਾਰ ਲਈ। ਅਜ ਪਹਿਲਾ ਦਿਹਾੜਾ ਸੀ ਕਿ ਜੱਗੇ ਨੇ ਬੀਤੋ ਨੂੰ ਪੀਂਘ ਝੂਟਾਈ। ਓਸ ਰੱਜ ਰੱਜ ਹੁਲਾਰੇ ਦਿੱਤੇ। ਇਕ ਹੁਲਾਰਾ ਏਨਾ ਜ਼ੋਰ ਦਾ ਆਇਆ ਕਿ ਬੀਤੋ ਦੀ ਚੁੰਨੀ ਉੱਡ ਕੇ ਉਤਾਂਹ ਟਾਹਣੀਆਂ ਵਿਚ ਜਾ ਫਸੀ।

ਪੀਂਘ ਹੌਲੀ ਹੁੰਦੀ ਗਈ। ਕੁੜੀਆਂ ਲਹਿ ਆਈਆਂ। ਬੀਤੋ ਸ਼ਰਮੀਲੇ ਅੰਦਾਜ਼ ਨਾਲ ਬੋਹੜ ਤੇ ਚੜ੍ਹਨ ਹੀ ਲੱਗੀ ਸੀ ਕਿ ਜੱਗੇ ਨੇ ਰੋਕ ਕੇ ਆਖਿਆ:-

"ਖਲੋ ਬੀਤੋ! ਮੈਂ ਲਾਹ ਦਿੰਦਾ ਹਾਂ।" ਉਹ ਬੋਹੜ ਤੇ ਕਾਹਲੀ ਕਾਹਲੀ ਚੜ੍ਹ ਰਿਹਾ ਸੀ। ਕਈ ਖੁੰਘੀਆਂ ਨੂੰ ਹੱਥ ਪਾ ਪਾ ਕੇ ਅਗਾਂਹ ਵਧ ਰਿਹਾ ਸੀ। ਉਸ ਫਸੀ ਹੋਈ ਚੁੰਨੀ ਜਾ ਫੜੀ ਤੇ ਧੌਣ ਦੁਆਲੇ ਵਲ੍ਹੇਟ ਕੇ ਥੱਲੇ ਲਹਿ ਆਇਆ। ਥੱਲੇ ਲਹਿਣ ਸਮੇਂ ਓਸ ਇਕ ਬਾਂਹ ਸੁਕੇੜੀ ਹੋਈ ਸੀ ਤੇ ਓਹਦੇ ਹੱਥ ਵਿਚੋਂ ਰੱਤ ਵਗ ਰਹੀ ਸੀ। ਬੀਤੋ ਦੀਆਂ ਅੱਖਾਂ ਵਿਚ ਹਰਿਆਲੀ ਦੀ ਤੇਜ਼ੀ ਚਮਕੀ। ਪੀੜ ਨਾਲ ਜੱਗਾ ਕੱਠਾ ਹੁੰਦਾ ਜਾਂਦਾ ਸੀ।

"ਇਹ ਕੀ ਹੋਇਆ ਭਾ?" ਬੀਤੋ ਦੀ ਸੰਗ ਜੱਗੇ ਦੀ ਪੀੜ ਨੇ

ਤੋੜ ਦਿੱਤੀ। "ਇਕ ਖੁੰਘੀ ਹਥੇਲੀ ਵਿਚ ਖੁੱਭ ਗਈ! ਬੀਤੋ ਗਾਂਹ ਹੋ ਕੇ ਆਪਣੀ ਚੁੰਨੀ ਮੇਰੀ ਧੌਣ ਚੋਂ ਖੋਲ੍ਹ ਲੈ।" ਜੱਗਾ ਇਕ ਹੱਥ ਨਾਲ ਦੂਜਾ ਨੱਪ ਰਿਹਾ ਸੀ। ਬੀਤੋ ਅਗਾਂਹ ਹੋਈ; ਕੰਬਦੀਆਂ ਬਾਹਾਂ ਨਾਲ ਚੁੰਨੀ ਓਹਦੇ ਗਲੋਂ ਖੋਲ੍ਹੀ। ਜੱਗੇ ਦੀਆਂ ਨਜ਼ਰਾਂ ਬੀਤੋ ਦੇ ਮੂੰਹ ਤੇ ਥਿੜਕ ਰਹੀਆਂ ਸਨ।

'ਉਰੇ ਕਰ, ਲਹੂ ਪੂੰਝ ਦਿਆਂ,' ਬੀਤੋ ਨੇ ਚੁੰਨੀ ਦਾ ਲੜ ਫੜ ਕੇ ਸਹਿਜੇ ਜਿਹੇ ਕਿਹਾ। 'ਚੁੰਨੀ ਲਿਬੜ ਜਾਵੇਗੀ।' ਜੱਗਾ ਲਹੂ ਬੰਦ ਕਰਨ ਦਾ ਯਤਨ ਕਰ ਰਿਹਾ ਸੀ। 'ਉਹ ਜਾਣੇ, ਧੋ ਲਾਂਗੀ!' ਬੀਤੋ ਅਗਾਂਹ ਵਧੀ।

ਜੱਗੇ ਨੇ ਹੱਥ ਅਗਾੜੀ ਕਰ ਦਿੱਤਾ। ਬੀਤੋ ਨੇ ਬਚਾ ਕੇ ਲਹੂ ਪੂੰਝ ਦਿੱਤਾ। ਮੁੜ ਚੁੰਨੀ ਧੋ ਕੇ ਤੇ ਘੜੇ ਚੁਕ ਕੇ ਉਹ ਦੋਵੇਂ ਘਰਾਂ ਨੂੰ ਪਰਤ ਗਈਆਂ।

* * * *

ਜੱਗੇ ਦੇ ਜੀਵਨ ਦੀਆਂ ਡੂੰਘਾਈਆਂ ਜਿਹੜੀਆਂ ਇਕਾਂਤ ਨਾਲ ਭਰੀਆਂ ਪਈਆਂ ਸਨ, ਉਹਨਾਂ ਵਿਚ ਤਬਦੀਲੀ ਆ ਚੁਕੀ ਸੀ। ਓਹ-ਦੀਆਂ ਸੁੰਞੀਆਂ ਨਵੇਕਲਾਂ ਕਿਸੇ ਤ੍ਰਾਨੇ ਦੀ ਕੰਬਣੀ ਨਾਲ ਗੂੰਜ ਉਠੀਆਂ ਸਨ। ਓਹਦੇ ਖੂਹ ਦੀਆਂ ਰੌਣਕਾਂ ਜਿਹੜੀਆਂ ਓਹਨੂੰ ਕਦੇ ਪੋਹ ਨਹੀਂ ਸਨ ਸਕਦੀਆਂ, ਹੁਣ ਉਸ ਤੇ ਤਲਿਸਮ ਪਾ ਰਹੀਆਂ ਸਨ। ਉਹਦੀਆਂ ਨਜ਼ਰਾਂ ਤਾਸੀਰ ਫੜ ਰਹੀਆਂ ਸਨ। ਉਹ ਗਾਧੀ ਤੇ ਬੈਠਾ ਕਿਸੇ ਹਸਰਤ ਨਾਲ ਵਿੰਹਦਾ ਹੁੰਦਾ ਸੀ।

ਬੀਤੋ ਦਾ ਆਉਣ ਜਾਣ ਹੋਰ ਪਛੇਤਰਾ ਹੁੰਦਾ ਗਿਆ। ਉਹ ਸਾਰੀਆਂ ਕੁੜੀਆਂ ਦੇ ਜਾਣ ਮਗਰੋਂ ਆਉਣ ਦਾ ਯਤਨ ਕਰਦੀ ਹੁੰਦੀ ਸੀ, ਪਰ ਫੇਰ ਵੀ ਕੋਈ ਨਾ ਕੋਈ ਕੁੜੀ ਖੂਹ ਤੇ ਰਹਿ ਹੀ ਜਾਂਦੀ ਸੀ। ਜਿਦਨ

ਉਹ ਕੱਲੀ ਹੁੰਦੀ, ਤਾਂ ਢੇਰ ਚਿਰ ਘੜਿਆਂ ਦੀ ਕੂਚਾ ਮਾਂਜੀ ਕਰਦੀ ਰਹਿੰਦੀ। ਮਗਰੋਂ ਘੜੇ ਚੁਕਣ ਲਈ ਜੱਗੇ ਦੀ ਸਹਾਇਤਾ ਲੋੜਦੀ। ਜੱਗਾ ਗਾਧੀਓਂ ਲੱਥ ਕੇ ਘੜਾ ਚੁਕਾ ਦੇਂਦਾ, ਪਰ ਉਹਦਾ ਅੰਦਰ ਨਿਛਾਵਰ ਹੋਣ ਨੂੰ ਤਾਂਘਦਾ ਰਹਿੰਦਾ ਸੀ।

ਇਕ ਆਥਣ ਨੂੰ ਜਦੋਂ ਜੱਗੇ ਦਾ ਖੂਹ ਵਗ ਰਿਹਾ ਸੀ। ਕੁੜੀਆਂ ਪਾਣੀ ਭਰ ਕੇ ਪਰਤ ਚੁਕੀਆਂ ਸਨ। ਜੱਗਾ ਹਰੇ ਧਾਨਾਂ ਨੂੰ ਪਾਣੀ ਦੇ ਰਿਹਾ ਸੀ। ਆਥਣ ਦੀਆਂ ਤ੍ਰੁਪਾਈਆਂ ਵਿਚ ਖੂਹ ਦੀ ਰੂੰ ਰੂੰ ਜਜ਼ਬ ਹੋ ਰਹੀ ਸੀ। ਆਲੇ ਦੁਆਲੇ ਲਹਿ ਲਹਿ ਕਰਦੀਆਂ ਪੈਲੀਆਂ ਉਤੇ ਨ੍ਹੇਰਾ ਕਾਲੀ ਚਾਦਰ ਵਾਂਗ ਵਿਛਦਾ ਜਾਂਦਾ ਸੀ। ਅਜ ਬੀਤੋ ਨਹੀਂ ਸੀ ਆਈ। ਜੱਗੇ ਉਠ ਉਠ ਕਿੰਨੀ ਵਾਰ ਉਹਦਾ ਰਾਹ ਤਕਿਆ। ਹਾਰ ਕੇ ਉਹ ਖੂਹ ਛੱਡਣ ਹੀ ਲੱਗਾ ਸੀ ਕਿ ਚਰ੍ਹੀ ਦੇ ਕਿਆਰੇ ਕੋਲ ਉਹਨੂੰ ਤਰਬੂਜ਼ੀਆ ਲੜ ਉਡਦਾ ਦਿਸਿਆ। ਉਹ ਤਾੜ ਗਿਆ ਕਿ ਇਹ ਬੀਤੋ ਹੀ ਹੈ। ਉਸ ਖੂਹ ਨਾ ਖੋਲ੍ਹਿਆ, ਬੀਤੋ ਵੀ ਆ ਗਈ।

"ਬੀਤੋ ਅਜ ਏਨਾ ਚਿਰ!" ਜੱਗੇ ਨੇ ਬੌਲਦ ਨੂੰ ਪਰਾਣੀ ਮਾਰ-ਦਿਆਂ ਪੁਛਿਆ।

"ਤਾਪ ਚੜ੍ਹ ਗਿਆ ਸੀ ਭਾ, ਆਹ ਹੁਣੇ ਲੱਥਾ ਹੈ", ਆਖ ਕੇ ਬੀਤੋ ਨਸਾਰ ਕੋਲ ਬਹਿ ਗਈ। ਜੱਗਾ ਕਾਹਲੀ ਕਾਹਲੀ ਬੌਲਦਾਂ ਨੂੰ ਹਿੱਕ ਰਿਹਾ ਸੀ। ਬੀਤੋ ਦੇ ਘੜੇ ਭਰ ਗਏ। ਓਧਰ ਜੱਗੇ ਨੇ ਖੂਹ ਖਲ੍ਹਿਆਰ ਦਿੱਤਾ ਤੇ ਬੀਤੋ ਕੋਲ ਆ ਗਿਆ। ਉਹ ਘੜੇ ਚੁਕਣ ਨੂੰ ਤਿਆਰ ਖਲੋਤੀ ਸੀ।

"ਲਿਆ ਅਜ ਮੈਂ ਚੁਕ ਕੇ ਪੈਲੀਆਂ ਟਪਾ ਆਵਾਂ ਬੀਤੋ!" ਜੱਗੇ ਨੇ ਕਿਹਾ।

"ਨਹੀਂ, ਮੈਂ ਚੁਕ ਲਾਂਗੀ", ਬੀਤੋ ਦੀਆਂ ਬੁਲ੍ਹੀਆਂ ਤੇ ਮੁਸਕ੍ਰਾਹਟ ਲਿਸ਼ਕਦੀ ਸੀ। "ਤੈਨੂੰ ਅਜ ਤਾਪ ਵੇ, ਔਖੀ ਹੋਵੇਂਗੀ।" ਜੱਗਾ ਬੋਲਿਆ।

"ਪਰ ਕੋਈ ਕੀ ਆਖੇਗਾ ?" ਬੀਤੋ ਨੇ ਏਧਰ ਓਧਰ ਝਾਕ ਕੇ

ਕਿਹਾ। "ਮੈਂ ਪੈਲੀ ਟਪਾ ਕੇ ਮੁੜ ਆਵਾਂਗਾ, ਤੂੰ ਬੀਮਾਰ ਜੁ ਹੋਈਓਂ।"

ਟਾਵੇਂ ਟਾਵੇਂ ਤਾਰੇ ਅਕਾਸ਼ ਪਰ ਨਿਕਲ ਆਏ ਸਨ। ਜੱਟ ਖੇਤਾਂ ਤੋਂ ਘਰਾਂ ਵਲ ਮੁੜ ਰਹੇ ਸਨ। ਪੈਲੀਆਂ ਦੀ ਸਰ ਸਰਾਹਟ ਹਵਾ ਨਾਲ ਸੰਗੀਤ ਦੀਆਂ ਸੁਰਾਂ ਬਣੀ ਹੋਈ ਸੀ। ਜੱਗਾ ਲੋਹੇ ਵਰਗੀਆਂ ਬਾਹਾਂ ਨਾਲ ਦੋ ਘੜੇ ਚੁਕੀ ਜਾਂਦਾ ਸੀ। ਮਗਰ ਮਗਰ ਬੀਤੋ ਝੁਮ ਝੁਮ ਕਰਦੀ ਵਗੀ ਜਾਂਦੀ ਸੀ। ਅਜੇ ਉਹ ਚਰ੍ਹੀ ਦੀ ਪੈਲੀ ਤੋਂ ਮੁੜਨ ਹੀ ਲਗੇ ਸਨ ਕਿ ਅਗਾੜੀ ਜੱਗੇ ਨੂੰ ਕੋਈ ਬੰਦਾ ਖਲੋਤਾ ਦਿਸਿਆ। ਉਹ ਖਲੋ ਗਿਆ, ਪਰ ਬੀਤੋ ਨੇ ਮਗਰ ਹੋਣ ਕਰ ਕੇ ਬੰਦੇ ਨੂੰ ਨਾ ਤਕਿਆ। ਜੱਗੇ ਨੇ ਘੜੇ ਬੀਤੋ ਨੂੰ ਫੜਾ ਦਿਤੇ ਤੇ ਬੀਤੋ ਜਾਣ ਲਗੀ ਚੁਹਲ ਨਾਲ ਕਹਿਣ ਲਗੀ, "ਇਹ ਤੇ ਮੌਜ ਹੋ ਗਈ, ਰੋਜ਼ ਛਡ ਜਾਇਆ ਕਰ ਭਾ।"

ਉਹ ਬੰਦਾ ਪਰਸੂ, ਬੀਤੋ ਦੇ ਭਰਾ ਚੰਨਣ ਦਾ ਮਿਤਰ ਸੀ। ਆਪਣੇ ਖੇਤੋਂ ਮੁੜਿਆ ਆਉਂਦਾ ਇਨ੍ਹਾਂ ਦੋਹਾਂ ਨੂੰ ਤਕ ਕੇ ਖਲੋ ਗਿਆ ਸੀ। ਉਹ ਏਸ ਦ੍ਰਿਸ਼ ਨੂੰ ਤਕ ਕੇ ਸੜ ਭੁਜ ਗਿਆ, ਕਿਉਂਕਿ ਓਹਦੇ ਮਾਪਿਆਂ ਦੀ ਜੱਗੇ ਨਾਲ ਚਰੋਕੀ ਅਦਾਵਤ ਚਲੀ ਆਉਂਦੀ ਸੀ। ਨਾਲੇ ਉਹ ਬੀਤੋ ਦੀ ਚੁਹਲ ਬਾਜ਼ੀ ਤੋਂ ਲਾਟੋ ਲਾਟ ਹੋ ਗਿਆ। ਬੀਤੋ ਪਰਸੂ ਨੂੰ ਬਿਨਾਂ ਵੇਖੇ ਟੁਰ ਗਈ ਸੀ, ਪਰ ਜੱਗੇ ਦੇ ਦਿਲ ਨੂੰ ਧੁੜਕੂ ਲਗ ਗਿਆ ਹੋਇਆ ਸੀ। ਉਹ ਖੂਹ ਵਲ ਲਗਾ ਜਾਂਦਾ ਸੀ। ਉਹਦੇ ਚਿਹਰੇ ਤੇ ਉਦਾਸੀਨਤਾ ਤੇ ਚਿੰਨ੍ਹ ਸਨ।

* * * *

ਪਰਸੂ ਘਰ ਆਇਆ। ਓਹਦਾ ਅੰਦਰ ਮਚ ਰਿਹਾ ਸੀ। ਉਹ ਜੱਗੇ ਨਾਲ ਬੀਤੋ ਦੀਆਂ ਗਲੋ ਕਦ ਸਹਾਰ ਸਕਦਾ ਸੀ। ਘਰੋਂ ਪਾਣੀ ਧਾਣੀ ਪੀ ਕੇ ਸਿੱਧਾ ਬੀਤੋ ਦੇ ਘਰ ਪੁੱਜਾ ਤੇ ਚੰਨਣ ਨੂੰ ਵਾਜ ਮਾਰੀ। "ਉਹ ਤੇ ਘਰ ਨਹੀਂ ਓ ਭਾ", ਬੀਤੋ ਨੇ ਅਗੋਂ ਉੱਤਰ ਦਿੱਤਾ। "ਕਿਧਰੇ ਖੇਤ ਵਲ ਈ ਏ?" ਉਹ ਓਥੋਂ ਦਬਾ ਸਟ ਚੰਨਣ ਦੇ ਖੇਤ ਨੂੰ ਟੁਰ

ਵਗਿਆ। ਅਗੋਂ ਚੰਨਣ ਲਗਾ ਆਉਂਦਾ ਸੀ। ਪਰਸੂ ਨੂੰ ਹੌਂਕਣੀ ਚੜ੍ਹੀ ਹੋਈ ਤਕ ਕੇ ਉਹ ਹੈਰਾਨ ਜਿਹਾ ਹੋ ਗਿਆ।

"ਕੀ ਗਲ ਆ? ਕੁਵੇਲੇ ਹੋਏ ਕਿਧਰ ਨੂੰ ?" ਚੰਨਣ ਨੇ ਪਰੇਸ਼ਾਨੀ ਨਾਲ ਪੁਛਿਆ। "ਸਾਡੀ ਤੇ ਇੱਜ਼ਤ ਬਰਬਾਦ ਹੋ ਗਈ ਊ", ਪਰਸੂ ਦੇ ਮੂੰਹੋਂ ਝਗ ਪਈ ਵਗਦੀ ਸੀ। "ਪਰ ਹੋਇਆ ਕੀ?" ਚੰਨਣ ਨੇ ਧੀਰਜ ਨਾਲ ਪੁਛਿਆ।

"ਮੈਨੂੰ ਤੇ ਦਸਦਿਆਂ ਵੀ ਲਾਜ ਆਉਂਦੀ ਏ।" ਪਰਸੂ ਕੰਬ ਰਿਹਾ ਸੀ।

"ਓਹੋ ਪਰ ਆਖ਼ਰ ਕਿਹੜੀ ਆ ਗਈ ਏ?"

ਪਰਸੂ ਨੇ ਜੋ ਕੁਝ ਡਿੱਠਾ ਸੀ ਖ਼ੂਬ ਰੰਗ ਚਾੜ੍ਹ ਕੇ ਚੰਨਣ ਨੂੰ ਦਸਿਆ। ਚੰਨਣ ਭਾਵੇਂ ਠੰਢੇ ਹੀਏ ਵਾਲਾ ਮੁੰਡਾ ਸੀ, ਪਰ ਬੀਤੋ ਆਪਣੀ ਭੈਣ ਦੀ ਇਹ ਹਾਲਤ ਸੁਣ ਕੇ ਇਕ ਵਾਰ ਤੇ ਓਹਨੂੰ ਗੁਸਾ ਆ ਗਿਆ। ਉਹ ਕੂ ਨਹੀਂ ਸੀ ਸਕਦਾ। "ਚੰਗਾ ਤੂੰ ਜਾ", ਆਖ ਕੇ ਚੰਨਣ ਪਰਸੂ ਤੋਂ ਨਿਖੜ ਕੇ ਘਰ ਆ ਗਿਆ। ਉਸ ਪਹਿਲਾਂ ਵੀ ਬੀਤੋ ਬਾਰੇ ਕਾਨਾ-ਫੂਸੀ ਸੁਣੀ ਹੋਈ ਸੀ। ਉਹ ਘਰ ਆ ਕੇ ਕਿਸੇ ਨਾਲ ਨਾ ਕੂਇਆ, ਭੁਖਣ ਭਾਣਾ ਮੰਜੇ ਤੇ ਜਾ ਲੰਮਾ ਪਿਆ। ਘਰ ਵਾਲੇ ਸਹਿਮੇ ਹੋਏ ਸਨ। ਬੀਤੋ ਦਾ ਦਿਲ ਧੜਕ ਰਿਹਾ ਸੀ। ਅੱਧੀ ਰਾਤ ਤੋੜੀ ਉਹ ਪਾਸੇ ਮਾਰਦਾ ਰਿਹਾ। ਬੀਤੋ ਦੇ ਦਿਲ ਵਿਚ ਵੀ ਅਜ ਬੇਚੈਨੀ ਸੀ। ਓੜਕ ਉਹ ਸੌਂ ਗਈ। ਰਾਤ ਢਲੀ ਤੇ ਚੰਨਣ ਉਠਿਆ। ਏਧਰ ਓਧਰ ਤਕ, ਸਹਿਜੇ ਸਹਿਜੇ ਤੂੜੀ ਵਾਲੇ ਕੋਠੇ ਵਿਚ ਗਿਆ। ਤੂੜੀ ਉਤੇ ਚੜ੍ਹ ਕੇ ਉਸ ਨੇ ਛਤ ਵਿਚੋਂ ਕੋਈ ਚੀਜ਼ ਕੱਢੀ, ਜਿਹੜੀ ਕਪੜੇ ਵਿਚ ਵਲ੍ਹੇਟੀ ਹੋਈ ਸੀ। ਉਤੋਂ ਲੀੜਾ ਲਾਹਿਆ, ਵਿਚੋਂ ਲਿਸ਼ਕਦੀ ਛਵ੍ਹੀ ਨਿਕਲੀ। ਉਸ ਉਹ ਡਾਂਗ ਉਤੇ ਚਾੜ੍ਹ ਲਈ।

ਤੜਕਾ ਹੋ ਚੁਕਾ ਸੀ। ਜੱਗੇ ਨੇ ਖ਼ੂਹ ਜੋ ਦਿਤਾ। ਰੂੰ-ਰੂੰ ਦੀ ਵਾਜ ਚੰਨਣ ਦੇ ਕੰਨੀਂ ਪਈ। ਉਹ ਦਬੇ ਪੈਰ ਘਰੋਂ ਬਾਹਰ ਨਿਕਲਿਆ।

ਉਹਦੀਆਂ ਅੱਖਾਂ ਲਾਲ ਸਨ, ਬੁਲ੍ਹਾਂ ਤੇ ਕਾਲਖ ਫਿਰੀ ਹੋਈ ਸੀ। ਉਹ ਉਹਲੇ ਉਹਲੇ ਪਿੰਡੋਂ ਬਾਹਰ ਨਿਕਲ ਗਿਆ। ਤੜਕੇ ਦੇ ਹਾਲੀਆਂ ਦੇ ਗੀਤ ਉਹਦੇ ਕੰਨੀਂ ਪੈ ਰਹੇ ਸਨ। ਉਹ ਇਕ ਪੈਲੀ ਕੋਲ ਚਲਾ ਗਿਆ। ਇਕ ਜੱਟ ਗਾ ਰਿਹਾ ਸੀ – "ਕਿਸੇ ਗਲ ਦਾ ਵਸਾਹ ਤਾਂ ਕਰੀਏ ਅੱਖੀਂ ਜਦੋਂ ਵੇਖ ਲਈਏ।" ਚੰਨਣ ਨੂੰ ਇਕ ਝੁਨਝੁਨੀ ਜਿਹੀ ਆਈ। ਓਸ ਉਤਾਂਹ ਨਜ਼ਰ ਕੀਤੀ, ਆਕਾਸ਼ ਤਾਰਿਆਂ ਨਾਲ ਜਗ-ਮਗ ਜਗ-ਮਗ ਪਿਆ ਕਰਦਾ ਸੀ। ਉਹਨੇ ਅਗੇ ਵਧਣ ਦੀ ਕੋਸ਼ਸ਼ ਕੀਤੀ, ਪਰ ਫੇਰ ਠਹਿਰ ਗਿਆ। ਓਹਦੇ ਅੰਦਰੋਂ ਕੋਈ ਵਾਜ ਉਠੀ – ਜੱਗਾ ਤੇ ਮਾੜਾ ਮੁੰਡਾ ਨਹੀਂ। ਪਰਸੂ ਹੋਰਾਂ ਦਾ ਓਹਦੇ ਨਾਲ ਵੈਰ ਵੇ; ਵੈਰ ਵੀ ਖਾਹ ਮਖਾਹ।" ਓਹਦੇ ਪੈਰ ਜੰਮ ਗਏ। ਟੁਰ ਨਾ ਸਕਿਆ, ਛਵ੍ਹੀ ਲਾਹ ਕੇ ਲੁਕਾ ਲਈ, ਘਰ ਨੂੰ ਮੁੜ ਪਿਆ।

ਭਾਵੇਂ ਅਜ ਉਹ ਮੁੜ ਗਿਆ ਸੀ, ਪਰ ਫੇਰ ਵੀ ਪਰਸੂ ਦੀ ਚੁਕ ਓਹਦੇ ਮਨ ਤੇ ਅਸਰ ਕਰਦੀ ਰਹੀ, ਤਾਂ ਵੀ ਉਹ ਅਖੀਂ ਜ਼ਰੂਰ ਕੁਝ ਵੇਖਣਾ ਚਾਹੁੰਦਾ ਸੀ। ਉਸ ਘਰ ਕਿਸੇ ਕੋਲ ਗਲ ਨਾ ਕੀਤੀ।

ਜੱਗੇ ਨੇ ਜੋ ਕੁਝ ਓਦਣ ਡਿੱਠਾ ਸੀ ਉਹ ਅੰਦਰ ਹੀ ਪੀ ਗਿਆ। ਬੀਤੋ ਦੇ ਦਿਲ ਵਿਚ ਅਜੇ ਤਕ ਕੋਈ ਰੋਕ ਟੋਕ ਨਹੀਂ ਹੋਈ ਸੀ। ਉਹ ਨਿਤਾ-ਪ੍ਰਤੀ ਘੜੇ ਭਰਨ ਜਾਂਦੀ ਸੀ। ਜੱਗੇ ਦੀਆਂ ਲਾਈਆਂ ਵੇਲਾਂ ਵਿਚ ਤਿਤਲੀ ਵਾਂਗ ਉਡਾਰੀਆਂ ਮਾਰ ਆਉਂਦੀ ਹੁੰਦੀ ਸੀ। ਕਦੇ ਓਹਦੀਆਂ ਵੇਲਾਂ ਦੇ ਫੁਲ ਤੋੜ ਘੱਤਦੀ, ਕਦੇ ਸ਼ੋਖੀ ਨਾਲ ਓਹਦੀਆਂ ਵੇਲਾਂ ਚੋਂ ਘਾ ਖੁਰਚ ਕਢਦੀ। ਕਈ ਵਾਰ ਓਹਦੀਆਂ ਸਬਜ਼ੀਆਂ ਵਿਚ ਪਾਣੀ ਦੇ ਘੜੇ ਭਰ ਕੇ ਡੋਲ੍ਹ ਦੇਂਦੀ ਸੀ। ਕਦੇ ਘਰ ਚਾੜ੍ਹਣ ਲਈ ਭਾਜੀ ਵੀ ਓਥੋਂ ਹੀ ਲੈ ਆਉਂਦੀ ਸੀ।

ਇਕ ਦਿਹਾੜੇ ਆਕਾਸ਼ ਤੇ ਬੱਦਲ ਚੜ੍ਹੇ ਹੋਏ ਸਨ। ਮੀਂਹ ਦੀਆਂ ਆਸਾਂ ਨੇ ਲੋਕਾਂ ਦੇ ਦਿਲ ਭਰ ਦਿੱਤੇ। ਚਾਰ ਚੁਫੇਰੇ ਮੋਰਾਂ ਦੀਆਂ ਚੀਕਾਂ ਸੁਣਾਈ ਦੇਂਦੀਆਂ ਸਨ। ਅਜ ਜੱਗੇ ਨੇ ਖੂਹ ਨਾ ਜੋਇਆ। ਕੁੜੀਆਂ

ਆਪੂੰ ਗੇੜ ਕੇ ਘੜੇ ਭਰ ਭਰ ਮੁੜ ਗਈਆਂ। ਬੀਤੋ ਸਾਰੀਆਂ ਦੇ ਮਗਰੋ ਆਈ। ਜੱਗਾ ਖੂਹ ਕੋਲ ਦੇ ਕੋਠੇ ਚੋਂ ਬਾਹਰ ਆਇਆ।

"ਜ਼ਰਾ ਖੂਹ ਤੇ ਗੇੜ, ਘੜੇ ਭਰ ਲਵਾਂ," ਬੀਤੋ ਨੇ ਢਾਕੋਂ ਘੜਾ ਲਾਹ ਕੇ ਕਿਹਾ।

ਜੱਗਾ ਖੂਹ ਗੇੜਨ ਲਗ ਪਿਆ। ਘੜੇ ਭਰੇ ਗਏ।

"ਅਜ ਬੜੀ ਸੋਹਣੀ ਰੁੱਤ ਵੇ" ਜੱਗੇ ਅਕਾਸ਼ ਵਲ ਤਕ ਕੇ ਕਿਹਾ।

"ਮੇਰਾ ਝੂਟਣ ਨੂੰ ਜੀ ਕਰਦਾ ਏ, ਦੇਵੇਂਗਾ ਇਕ ਝੂਟਾ?" ਬੀਤੋ ਦੀਆਂ ਅੱਖਾਂ ਚਮਕ ਪਈਆਂ।

"ਵਾਹ ਕਿਉਂ ਨਹੀਂ।"

ਬੀਤੋ ਕਾਹਲੀ ਨਾਲ ਪੀਂਘ ਤੇ ਜਾ ਚੜ੍ਹੀ। ਜੱਗੇ ਨੇ ਹੁਲਾਰੇ ਦਿੱਤੇ। ਪੀਂਘ ਚੜ੍ਹਦੀ ਗਈ। ਦੂਰ ਮੱਕੀ ਦੀ ਨੁਕਰੇ ਚੰਨਣ ਖਲੋਤਾ ਤੱਕ ਰਿਹਾ ਸੀ। ਉਹਨੂੰ ਪਰਸੂ ਦੀਆਂ ਗੱਲਾਂ ਕੁਝ ਸੱਚੀਆਂ ਭਾਸੀਆਂ। ਉਹ ਬੁਲ੍ਹ ਟੁਕ ਰਿਹਾ ਸੀ।

ਬੀਤੋ ਪੀਂਘੋਂ ਲੱਥੀ। ਜੱਗੇ ਨੇ ਉਹਨੂੰ ਘੜੇ ਚੁਕਾਏ ਤੇ ਉਹ ਟੁਰ ਗਈ। ਚੰਨਣ ਨੇ ਇਹ ਕੁਝ ਵੀ ਵੇਖਿਆ।

ਚੰਨਣ ਘਰ ਆਇਆ। ਉਹ ਗੁੱਸੇ ਨਾਲ ਲਾਲੋ ਲਾਲ ਸੀ। ਆਉਂਦਿਆਂ ਸਾਰ ਬੀਤੋ ਨੂੰ ਧਰੂ ਕੇ ਉਹ ਅੰਦਰ ਲੈ ਗਿਆ। ਮਾਂ ਵਿਲਕਦੀ ਵਿਲਕਦੀ ਨਾਲ ਨੱਸੀ। ਉਹਨੂੰ ਬਾਂਹ ਨਾਲ ਪਰੇ ਧਿੱਕ ਦਿੱਤਾ। ਬੀਤੋ ਨੂੰ ਉਹ ਮਾਰ ਮਾਰੀ ਕਿ ਤੋਬਾ ਹੀ ਭਲੀ। ਫੇਰ ਬਾਹਰ ਆ ਬੈਠਾ। ਮਾਂ ਰੋਂਦੀ ਸੀ। ਬੀਤੋ ਭੋਂ ਤੇ ਗੁੰਮ ਸੁੰਮ ਡਿਗੀ ਪਈ ਸੀ। ਹੁਣ ਚੰਨਣ ਮਾਂ ਨੂੰ ਸਾਰੀਆਂ ਗੱਲਾਂ ਦੱਸ ਰਿਹਾ ਸੀ। ਮਾਂ ਨਾਲੇ ਧੀ ਨੂੰ ਸੰਭਾਲਦੀ ਸੀ, ਨਾਲੇ ਸੁੰਨ ਹੁੰਦੀ ਜਾਂਦੀ ਸੀ।

"ਬੱਸ, ਅਜ ਤੋਂ ਇਹ ਘਰੋਂ ਬਾਹਰ ਪੈਰ ਨਾ ਧਰੇ!" ਚੰਨਣ ਨੇ ਰੋਹ ਨਾਲ ਆਖਿਆ।

"ਮੈਂ ਇਹਦੀਆਂ ਲੱਤਾਂ ਵੱਢ ਘੱਤਾਂਗੀ, ਇਹ ਸਾਨੂੰ ਚੰਗਾ ਪਲੇਥਣ

ਲਾਉਣ ਲਗੀ ਏ।"

ਮਾਂ ਦੀ ਹਮਦਰਦੀ ਚੰਨਣ ਵਲ ਹੋ ਗਈ। ਸਾਰੇ ਘਰ ਵਿਚ ਸਹਿਮ ਛਾ ਗਿਆ।

ਥੋੜੇ ਦਿਨਾਂ ਮਗਰੋਂ ਬੀਤੋ ਇਕ ਦੂਜੇ ਪਿੰਡ ਚੰਨਣ ਨੇ ਆਪਣੇ ਚਾਚੇ ਕੋਲ ਘੱਲ ਦਿੱਤੀ। ਹੁਣ ਉਹ ਤੇ ਪਰਸੂ ਬਦਲੇ ਦੀ ਤਾੜ ਵਿਚ ਰਹਿਣ ਲਗੇ।

ਸਾਰੇ ਪਿੰਡ ਵਿਚ ਗੱਲ ਧੁੰਮ ਗਈ ਸੀ। ਹੁਣ ਕੁੜੀਆਂ ਜੱਗੇ ਦੇ ਖੂਹੋਂ ਪਾਣੀ ਭਰਨ ਨਹੀਂ ਸਨ ਆਉਂਦੀਆਂ। ਜੱਗੇ ਨੇ ਵੀ ਸਾਰਾ ਮਾਜਰਾ ਸੁਣ ਲਿਆ ਸੀ। ਉਹਨੂੰ ਕੋਈ ਪਤਾ ਨਹੀਂ ਸੀ ਲਗਦਾ ਕਿ ਓਸ ਕੀ ਕਸੂਰ ਕੀਤਾ। ਜੱਗੇ ਦੇ ਖੂਹ ਦੀਆਂ ਰੌਣਕਾਂ ਉਡ ਗਈਆਂ। ਖੂਹ ਦੀ ਰੂੰ ਰੂੰ ਖੇਤਾਂ ਦੀ ਲਹਿ ਲਹਿ ਤੇ ਬੋਹੜ ਤੇ ਪਲਮਦੀ ਪੀਂਘ ਉਹਦੀ ਜਿੰਦ ਨੂੰ ਤੋੜ ਤੋੜ ਖਾਂਦੀ ਸੀ। ਉਹਨੂੰ ਆਪਣੀ ਜਾਨ ਦਾ ਵੀ ਸਖ਼ਤ ਖ਼ਤਰਾ ਹੋ ਗਿਆ। ਇਸ ਲਈ ਉਸ ਖੇਤੀ ਛੱਡ ਕੇ ਕਿਧਰੇ ਟੁਰ ਜਾਣ ਦਾ ਫੈਸਲਾ ਕਰ ਲਿਆ।

ਓਹਨੀਂ ਦਿਨੀਂ ਲਾਮ ਲਗੀ ਹੋਈ ਸੀ। ਜੱਗੇ ਨੇ ਪੈਲੀਆਂ ਠੇਕੇ ਤੇ ਚਾੜ੍ਹ ਦਿੱਤੀਆਂ ਤੇ ਫ਼ੌਜ ਵਿਚ ਭਰਤੀ ਹੋਣ ਲਈ ਤਿਆਰ ਹੋ ਪਿਆ। ਤਿਆਰੀ ਵਿਆਰੀ ਕਰਨ ਦੇ ਪਿਛੋਂ ਇਕ ਸ਼ਾਮ ਨੂੰ ਜਦੋਂ ਤਾਰੇ ਨਿਕਲ ਆਏ ਸਨ, ਉਹ ਆਪਣੇ ਕੋਠੇ ਚੋਂ ਗੰਢ ਲੈ ਕੇ ਬਾਹਰ ਨਿਕਲਿਆ। ਖਲੋ ਕੇ ਬੀਤੋ ਵਾਲਾ ਰਾਹ ਤਕਿਆ। ਉਹਦੀਆਂ ਅੱਖਾਂ ਵਿਚ ਮੋਟੇ ਮੋਟੇ ਹੰਝੂ ਭਰ ਆਏ। ਆਖਰ ਨੇੜੇ ਦੇ ਟੇਸ਼ਨੋਂ ਜਾ ਕੇ ਗੱਡੀ ਚੜ੍ਹ ਗਿਆ। ਗੱਡੀ ਨ੍ਹੇਰੀ ਰਾਤ ਨੂੰ ਚੀਰਦੀ ਜਾਂਦੀ ਸੀ। ਉਹ ਬਾਰੀ ਵਿਚੋਂ ਮੂੰਹ ਬਾਹਰ ਕੱਢ ਕੇ ਕੁਝ ਸੋਚਦਾ ਤੇ ਉਹਦਾ ਦਿਲ ਉਮਲ ਆਉਂਦਾ। ਕਦੇ ਕਦੇ ਉਹਦੀ ਕੋਈ ਆ-ਮੁਹਾਰੀ ਭੁੱਬ ਵੀ ਨਿਕਲ ਜਾਂਦੀ ਸੀ।

* * * *

ਜੱਗੇ ਦੇ ਜਾਣ ਮਗਰੋਂ ਛੇਤੀ ਹੀ ਬੀਤੋ ਦਾ ਵਿਆਹ ਹੋ ਗਿਆ। ਬੀਤੋ ਦੀ ਸਿਹਤ ਅੱਛੀ ਨਾ ਰਹੀ। ਉਹ ਅੰਦਰੋ ਅੰਦਰ ਝੁਰਦੀ ਰਹਿੰਦੀ ਸੀ। ਸਹੁਰੇ ਘਰ ਗਿਆਂ ਉਹਨੂੰ ਦੋ ਸਾਲ ਬੀਤ ਗਏ ਸਨ। ਬੀਤੋ ਨੇ ਕਈ ਵਾਰ ਪੇਕੇ ਮੁੜਨ ਲਈ ਤਰਲੇ ਕੀਤੇ, ਪਰ ਉਹਨੂੰ ਕਿਸੇ ਨਾ ਭੇਜਿਆ। ਸਹੁਰੇ ਓਹਦਾ ਇਲਾਜ ਬਥੇਰਾ ਕਰਾਉਂਦੇ ਰਹੇ, ਪਰ ਬਿਮਾਰੀ ਦਾ ਕੋਈ ਥਹੁ ਨਹੀਂ ਸੀ ਲਗਦਾ। ਮਾਪਿਆਂ ਨੇ ਜਦੋਂ ਬੀਤੋ ਦੀ ਨਿਤ ਨਿਤ ਢਹਿੰਦੀ ਹਾਲਤ ਸੁਣੀ, ਤਾਂ ਪੇਕੇ ਲਿਆਉਣ ਲਈ ਜ਼ੋਰ ਪਾਇਆ। ਬਾਹਲਾ ਕਹਿਣ ਕਰ ਕੇ ਬੀਤੋ ਪੇਕੇ ਭੇਜ ਦਿੱਤੀ ਗਈ।

ਉਹ ਸੁੱਕ ਕੇ ਤੀਲਾ ਹੋ ਗਈ ਸੀ। ਘਰ ਆ ਕੇ ਵੀ ਭਾਵੇਂ ਉਹਦੀ ਹਾਲਤ ਕਮਜ਼ੋਰ ਹੁੰਦੀ ਜਾਂਦੀ ਸੀ, ਪਰ ਉਹਦੇ ਚਿਹਰੇ ਤੇ ਕੋਈ ਉਤਸਾਹ ਜਿਹਾ ਭਾਹ ਮਾਰਨ ਲਹਿ ਪਿਆ। ਉਹ ਫਿਰਨ ਟੁਰਨ ਵੀ ਲਗ ਪਈ ਸੀ। ਬਾਹਰ ਪੈਲੀਆਂ ਤੀਕਰ ਹੋ ਆਉਂਦੀ ਸੀ। ਕਦੇ ਕਦੇ ਉਹ ਦੂਰੋਂ ਜੱਗੇ ਵਾਲੇ ਖੂਹ ਦੀ ਹੂੰ ਹੂੰ ਸੁਣ ਕੇ ਵਹਿਣਾਂ ਵਿਚ ਵਹਿ ਜਾਂਦੀ। ਪੁਰਾਣੀਆਂ ਥਾਵਾਂ, ਉਹ ਘੜੇ ਭਰਨੇ, ਪੀਂਘਾਂ ਝੂਟਣੀਆਂ, ਤਿਤਲੀਆਂ ਵਾਂਗ ਉਡਦਿਆਂ ਫਿਰਨਾ ਇਹ ਯਾਦਾਂ ਉਹਨੂੰ ਤੜਫਾ ਕੱਢ-ਦੀਆਂ ਹਨ। ਓਦ੍ਹਾ ਕਦੀ ਖੂਹ ਤੇ ਜਾਣ ਨੂੰ ਜੀ ਕਰ ਆਉਂਦਾ ਸੀ; ਪਰ ਫੇਰ ਕੁਝ ਸੋਚ ਕੇ ਰੁਕ ਜਾਂਦੀ ਸੀ। ਦਿਨੋ ਦਿਨ ਉਹ ਨਿਰਬਲ ਹੋ ਰਹੀ ਸੀ। ਓਹਦੀ ਜ਼ਿੰਦਗਾਨੀ ਕਿਸੇ ਬੁਝਦੇ ਹੋਏ ਦੀਵੇ ਵਾਂਗੂੰ ਟਿਮਟਿਮਾ ਰਹੀ ਸੀ।

ਜੱਗਾ ਨੌਕਰ ਹੋਣ ਮਗਰੋਂ ਪਿੰਡ ਨਹੀਂ ਸੀ ਆਇਆ, ਪਰ ਦੂਹ ਸਾਲਾਂ ਵਿਚ ਓਸ ਨੇ ਕਿੰਨੀ ਵਾਰ ਬੀਤੋ ਨੂੰ ਯਾਦ ਕੀਤਾ। ਹੁਣ ਉਹਦਾ ਦਿਲ ਸਿੱਕਾਂ ਨਾਲ ਭਰ ਆਇਆ ਸੀ। ਨਿਤ ਕੋਈ ਚੀਸ ਉਹਦੇ ਅੰਦਰੋਂ ਉਠ ਕੇ ਉਹਨੂੰ ਬੇਤਾਬ ਰਖਦੀ ਸੀ। ਉਹ ਫੌਜੀ ਡੀਊਟੀ ਭੁਗਤਾ ਕੇ ਬਾਹਰ ਨਿਕਲ ਜਾਂਦਾ ਤੇ ਪੈਲੀਆਂ ਨੂੰ ਤੱਕ ਕੇ ਰੋਂਦਾ ਰਹਿੰਦਾ। ਕਦੇ ਛਾਉਣੀ ਦੇ ਨੇੜੇ ਵਗਦੇ ਖੂਹਾਂ ਤੇ ਨੀਝ ਲਾ ਕੇ ਬੈਠਾ ਰਹਿੰਦਾ। ਜੇਕਰ ਉਹਨੂੰ ਕੋਈ

ਘਰ ਮੁੜਨ ਤੇ ਮਜਬੂਰ ਕਰ ਰਿਹਾ ਸੀ।

ਉਸ ਵੱਡੇ ਅਫ਼ਸਰ ਕੋਲੋਂ ਕਈ ਵਾਰ ਛੁੱਟੀ ਮੰਗੀ, ਪਰ ਮਨਜ਼ੂਰੀ ਨਾ ਮਿਲੀ। ਉਹ ਡਾਢਾ ਦੁਖੀ ਹੋ ਗਿਆ। ਬਹੁਤ ਢੰਗ ਸੋਚੇ, ਪਰ ਕੋਈ ਵਾਹ ਨਾ ਜਾਵੇ। ਉਹਦੀ ਨੀਂਦਰ ਵੀ ਹਰਾਮ ਹੋ ਗਈ ਸੀ। ਉਹਦੇ ਦਿਲ ਨੂੰ ਕੋਈ ਧੂ ਪੈਂਦੀ ਸੀ। ਦਿਨ ਰਾਤ ਬੇ-ਚੈਨੀ ਵਧਦੀ ਜਾਂਦੀ ਸੀ। ਓੜਕ ਤੰਗ ਆ ਕੇ ਉਹ ਇਕ ਰਾਤ ਬਿਨਾਂ ਛੁਟੀਓਂ ਹੀ ਨਿਕਲ ਟੁਰਿਆ।

ਕੁਮਲਾਈ ਹੋਈ ਬੀਤੋ ਇਕ ਆਥਣ ਨੂੰ ਘਰੋਂ ਨਿਕਲੀ। ਅਜ ਉਹਦਾ ਦਿਲ ਫ਼ਿਕਰਾਂ ਤੋਂ ਆਜ਼ਾਦ ਜਿਹਾ ਭਾਸਿਆ। ਉਹ ਪਿੰਡੋਂ ਬਾਹਰ ਪੈਲੀਆਂ ਕੋਲ ਗਈ। ਜਾ ਕੇ ਉਸ ਰਾਹ ਤੇ ਖਲੋ ਗਈ, ਜਿਹੜੇ ਰਸਤੇ ਉਹ ਪਾਣੀ ਭਰਨ ਜਾਂਦੀ ਹੁੰਦੀ ਸੀ। ਉਹ ਉਥੇ ਖਲੋ ਗਈ। ਮੁਦਤਾਂ ਦੀ ਬਿਮਾਰੀ ਦਾ ਖਾਰਿਆ ਹੋਇਆ ਪਿੰਡਾ ਹਵਾ ਦੀ ਜੁੰਬਸ਼ ਸਹਿਣ ਜੋਗਾ ਵੀ ਨਹੀਂ ਸੀ ਰਿਹਾ। ਨਿੱਕੀ ਜਿਹੀ ਹਿਕੜੀ ਵਿਚ ਬੁਕ ਹੱਡੀਆਂ ਦਾ ਸੀ ਤੇ ਉਨ੍ਹਾਂ ਹੱਡੀਆਂ ਅੰਦਰ ਕੁਝ ਪੰਛੀ ਵਾਂਗ ਫੜਫੜਾ ਰਿਹਾ ਸੀ। ਉਹ ਮੁਰ-ਝਾਈਆਂ ਹੋਈਆਂ ਅੱਖਾਂ ਨਾਲ ਸਾਹਮਣੇ ਵੱਲ ਵਿੰਹਦੀ ਰਹੀ। ਮੁੜ ਖੂਹ ਵਲ ਵਗ ਟੁਰੀ। ਸੰਝ ਹੋਰ ਡੂੰਘੀ ਹੁੰਦੀ ਗਈ।

ਚਾਨਣੀ ਰਾਤ ਵਿਚ ਠੰਡੀ ਠੰਡੀ ਪੌਣ ਰੁਮਕ ਰਹੀ ਸੀ। ਪੰਛੀ ਆਲ੍ਹਣਿਆਂ ਵਿਚ ਬਿਸਰਾਮ ਕਰ ਰਹੇ ਸਨ। ਹਵਾ ਨਾਲ ਖੇਤੀਆਂ ਸਹਿਜ ਸਹਿਜ ਝੂਮ ਰਹੀਆਂ ਸਨ। ਬੀਤੋ ਲੜਖੜਾਂਦੀ ਹੋਈ ਟੁਰੀ ਜਾਂਦੀ ਸੀ। ਜਿਉਂ ਜਿਉਂ ਖੂਹ ਨੇੜੇ ਆਉਂਦਾ ਸੀ, ਉਹਦੀਆਂ ਲਿੱਸੀਆਂ ਨਾੜਾਂ ਅੰਦਰ ਖ਼ੂਨ ਦੀ ਰਵਾਨੀ ਤੇਜ਼ ਹੁੰਦੀ ਜਾਂਦੀ ਸੀ। ਉਹਦੀਆਂ ਅੱਖਾਂ ਵਿਚ ਕਿਸੇ ਚਾਨਣੇ ਦੀ ਤੇਜ਼ੀ ਸੀ। ਉਹ ਸਾਹ ਨੱਪ ਕੇ ਖੂਹ ਤੇ ਜਾ ਪਹੁੰਚੀ। ਅਜ ਪੂਰੇ ਦੋ ਵਰ੍ਹਿਆਂ ਮਗਰੋਂ ਓਸ ਖੂਹ ਤੇ ਪੈਰ ਪਾਇਆ ਸੀ।

ਓਥੇ ਚੁਪ ਦਾ ਸੱਨਾਟਾ ਸੀ। ਭਾਂ ਭਾਂ ਕਰਦੇ ਖੂਹ ਤੇ ਬੀਤੋ ਮੂਰਤ ਬਣੀ ਖਲੋਤੀ ਸੀ। ਓਸ ਧੌਣ ਭੁਆ ਕੇ ਚਾਰ ਚੁਫੇਰੇ ਤੱਕਿਆ। ਅਗਾੜੀ ਬੋਹੜ ਤੇ ਇਕ ਬੋਦੀ ਪੁਰਾਣੀ ਪੀਂਘ ਪਲਮਦੀ ਸੀ। ਓਹਦੀਆਂ ਨਜ਼ਰਾਂ

ਓਥੇ ਜਾ ਪਈਆਂ – ਟਿਕ ਗਈਆਂ ਤੇ ਜੰਮ ਗਈਆਂ। ਉਹ ਓਸ ਸਮੇਂ ਦੇ ਚਕਰਾਂ ਵਿਚ ਉੱਡਦੀ ਗਈ, ਜਦੋਂ ਉਹ ਜੱਗੇ ਕੋਲੋਂ ਓਸ ਪੀਂਘ ਤੇ ਝੂਟੇ ਲੈਂਦੀ ਹੁੰਦੀ ਸੀ। ਉਹਦੀਆਂ ਅੱਡੀਆਂ ਹੋਈਆਂ ਅੱਖਾਂ ਵਿਚ ਪਾਣੀ ਦੇ ਟੇਪੇ ਲਿਸ਼ਕ ਉੱਠੇ। ਹੁਣ ਉਹਦੀਆਂ ਨਜ਼ਰਾਂ ਜ਼ਰਾ ਕੁ ਫਿਰੀਆਂ। ਦੂਜੇ ਬੰਨੇ ਸਬਜ਼ੀਆਂ ਤੇ ਵੇਲਾਂ ਵਾਲੀ ਉਹ ਕਿਆਰੀ ਸੀ, ਜਿਥੇ ਕਦੇ ਓਸ ਪਾਣੀ ਦੇ ਘੜੇ ਭਰ ਭਰ ਠੇਲ੍ਹੇ ਸਨ। ਉਹ ਅਗਾਂਹ ਸਰਕੀ। ਉਹ ਕਿਆਰੀ ਸੁੱਕੀ ਪਈ ਸੀ। ਮਿੱਟੀ ਵਿਚ ਤਰੇੜਾਂ ਤਰੇੜਾਂ ਪੈ ਗਈਆਂ ਸਨ। ਨਾ ਓਥੇ ਕੋਈ ਵੇਲ ਸੀ, ਨਾ ਹੀ ਫੁੱਲ। ਉਹ ਕਿਆਰੀ ਵਲ ਇੰਵ ਵੇਖ ਰਹੀ ਸੀ, ਜੀਕਰ ਕਿਸੇ ਗੁਆਚੀ ਹੋਈ ਸ਼ੈ ਨੂੰ ਲੱਭਦੀ ਹੁੰਦੀ ਏ। ਉਹ ਬਾਹਲਾ ਚਿਰ ਓਥੇ ਨਾ ਖਲੋ ਸਕੀ, ਕਿਉਂਕਿ ਉਹਦੇ ਅੰਦਰ ਖ਼ਾਸ ਬੇ-ਚੈਨੀ ਸੀ। ਓਸ ਸਹਿਜੇ ਸਹਿਜੇ ਪਾਸਾ ਪਰਤਿਆ, ਦੋ ਚਾਰ ਕਦਮ ਅਗਾਂਹ ਹੋ ਕੇ ਖੂਹ ਦੀ ਗਾਧੀ ਕੋਲ ਅਪੜ ਪਈ। ਮੁੜ ਓਥੇ ਖਲੋ ਗਈ, ਜਿੱਥੇ ਜੱਗਾ ਬਹਿ ਕੇ ਬੌਲਦ ਹਿਕਦਾ ਹੁੰਦਾ ਸੀ। ਐਵੇਂ ਝੱਲਿਆਂ ਵਾਂਗ ਵਿੰਹਦੀ ਰਹੀ, ਬੇ-ਬਸੀ ਜਿਹੀ ਓਹਦੇ ਚਿਹਰੇ ਉਤੇ ਪਸਰੀ ਪਈ ਸੀ। ਅੱਖਾਂ ਵਿਚ ਲਿਸ਼ਕਦੇ ਟੇਪੇ ਮੋਟੇ ਹੁੰਦੇ ਗਏ ਤੇ ਹੋਰ ਭਾਰੇ ਹੋ ਕੇ ਝਿਮਣੀਆਂ ਵਿਚ ਆ ਲਮਕੇ। ਹਸਰਤਾਂ ਤੜਫ ਉੱਠੀਆਂ। ਉਹ ਹੌਲੀ ਹੌਲੀ ਗਾਧੀ ਤੇ ਝੁਕਦੀ ਗਈ। ਇਕ ਤੱਤਾ ਜਿਹਾ ਹੌਕਾ ਓਹਦੇ ਅੰਦਰੋਂ ਨਿਕਲਿਆ ਤੇ ਹੱਥ ਗਾਧੀ ਨੂੰ ਲੱਗ ਗਏ। ਅੱਖਾਂ ਡੁਲ੍ਹ ਪਈਆਂ ਤੇ ਬੇ-ਤਹਾਸ਼ਾ ਓਹਦੇ ਮੂੰਹੋਂ ਨਿਕਲ ਗਿਆ 'ਜੱਗਿਆ' ......!

ਉਹਦੀ ਅਵਾਜ਼ ਫ਼ਿਜ਼ਾ ਵਿਚ ਬਿਜਲੀ ਵਾਂਗ ਫਿਰ ਗਈ। ਉਹ ਸੰਭਲ ਕੇ ਖੜੀ ਹੋ ਗਈ। ਅਗਾੜੀਓਂ ਕੋਈ ਖੂਹ ਵਲ ਆਉਂਦਾ ਦਿਸਿਆ। ਚਾਨਣੀ ਰਾਤ ਵਿਚ ਹਰ ਇਕ ਸੂਰਤ ਪਛਾਣੀ ਜਾ ਰਹੀ ਸੀ। ਬੀਤੋ ਸਿਰ ਤੋਂ ਪੈਰਾਂ ਤਕ ਕੰਬ ਗਈ। ਫਿਰ ਅੱਖਾਂ ਪਾੜ ਕੇ ਗਹੁ ਨਾਲ ਡਿੱਠਾ। ਆਉਣ ਵਾਲੇ ਦੇ ਹੱਥ ਵਿਚ ਬੈਗ ਤੇ ਸਿਰ ਤੇ ਫ਼ੌਜੀ ਪਗੜੀ ਜਾਪੀ। ਬੀਤੋ ਹਿਕ ਵਿਚ ਸਾਹ ਨੱਪ ਕੇ ਓਧਰ ਵੇਖਣ ਲਗ ਪਈ; ਉਹਦੀਆਂ ਨਜ਼ਰਾਂ ਕੁਝ ਪਛਾਣ ਰਹੀਆਂ ਸਨ। ਫੌਜੀ ਵੀ ਦਬੇ ਪੈਰ ਏਧਰ ਹੀ ਵੇਖਦਾ ਟੁਰਿਆ

ਆਉਂਦਾ ਸੀ। ਚਾਨਣੀ ਵਿਚ ਉਹਨੂੰ ਖੂਹ ਤੇ ਕੋਈ ਲੜ ਉੱਡਦਾ ਦਿੱਸਿਆ, ਜੀਕਰ ਕਿਸੇ ਤਰਬੂਜ਼ੀਆ ਚੁੰਨੀ ਦਾ ਹੁੰਦਾ ਹੈ। ਉਹ ਧੜਕਦੇ ਦਿਲ ਨਾਲ ਖੂਹ ਤੇ ਆ ਗਿਆ। ਪਿਆਰ ਦੀ ਲੋ ਨਾਲ ਮੱਚਦੇ ਬੀਤੋ ਦੇ ਨੈਣ ਪਛਾਣ ਗਏ, ਉਹ ਤੜਫ ਕੇ ਅਗਾਂਹ ਵਧੀ। "ਭਾ ਆ.........!" ਉਹਦਾ ਗਲਾ ਰੁਕ ਗਿਆ। ਅਗਾਂਹ ਕੁਝ ਨਾ ਕੂ ਸਕੀ।

"ਬੀਤੋ!' ਜੱਗਾ ਇੰਜ ਬੋਲਿਆ ਮਾਨੋ ਸੁਫਨੇ 'ਚ ਬੁੜਬੁੜਾਂਦਾ ਸੀ।

'ਹਾਂ ਮੋਈ ਬੀਤੋ'.........! ਉਹ ਅਗੇਰੇ ਹੋਈ ਹਿਕੜੀ ਵਿਚ ਉਬਾਲ ਨੱਪ ਕੇ।

ਜੱਗੇ ਨੇ ਕੰਬਦੀ ਬਾਂਹ ਬੀਤੋ ਦੇ ਮੋਢਿਆਂ ਦੁਆਲੇ ਵਲ੍ਹੇਟ ਦਿੱਤੀ। ਕਿੰਨਾਂ ਚਿਰ ਉਹ ਚੁਪ ਚਾਪ ਖਲੋਤੇ ਰਹੇ। ਕਿਸੇ ਨਿੱਘੇ ਬਹਾਓ ਦੇ ਵਹਿਣ ਵਿਚ ਰੁੜ੍ਹਦੇ ਹੋਏ ਉਹ ਬੁੱਤ ਬਣੇ ਰਹੇ।

"ਤਕੜੀ ਤੇ ਰਹੀ ਏਂ ਨਾ ਬੀਤੋ?" ਜੱਗੇ ਨੇ ਚੁਪ ਤੋੜੀ।

"ਹਾਂ ਹੁਣ ਤਕੜੀ ਹਾਂ" ਚੁੰਨੀ ਦੇ ਪੱਲੇ ਨਾਲ ਬੀਤੋ ਨੇ ਅੱਖਾਂ ਪੂੰਝ ਕੇ ਕਿਹਾ।

ਚੰਨ ਉਤਾਂਹ ਉਤਾਂਹ ਹੋ ਰਿਹਾ ਸੀ। ਕਿਰਣਾਂ ਦੋਹਾਂ ਦੇ ਮੂੰਹਾਂ ਤੇ ਥਿਰਕ ਰਹੀਆਂ ਸਨ, ਓਦੋਂ ਰੁੱਖਾਂ ਦੇ ਪਤਿਆਂ ਚੋਂ ਇਕ ਉੱਲੂ ਦੀ ਹੂਕ ਸੁਣਾਈ ਦਿੱਤੀ। ਦੋਹਾਂ ਦੇ ਦਿਲ ਦਹਿਲ ਗਏ।

ਦੂਜੇ ਦਿਹਾੜੇ ਸਵੇਰ ਸਾਰ ਚੰਨਣ ਹੋਰਾਂ ਦੇ ਘਰ ਕੂਕ ਰੌਲਾ ਪਿਆ ਹੋਇਆ ਸੀ। ਸਾਰੇ ਪਿੰਡ ਵਿਚ ਪਤਾ ਹੋ ਗਿਆ ਕਿ ਬੀਤੋ ਰਾਤੀਂ ਚਲਾਣਾ ਕਰ ਗਈ ਏ, ਜਿਹੜੀ ਦੂੰਹ ਸਾਲਾਂ ਦੀ ਬੀਮਾਰ ਰੁਲਕਦੀ ਸੀ।

ਜੱਗਾ ਵੀ ਨਰੋਏ ਨਾਲ ਗਿਆ, ਪਰ ਓਦੂੰ ਮਗਰੋਂ ਕਿਸੇ ਉਹਨੂੰ ਪਿੰਡ ਵਿਚ ਨਾ ਵੇਖਿਆ।

# ਆਜੜੀ

ਲਹਿੰਦੇ ਵਲ ਪਿੰਡ ਦੀ ਜੂਹ ਤੋਂ ਪਰੇ ਇਕ ਖੁਲ੍ਹੀ ਚਰਾਂਦ ਹੈ। ਕੋਲੋਂ ਦੀ ਇਕ ਚੌੜੀ ਨਦੀ ਵਗਦੀ ਹੈ। ਵਾਗੀਆਂ ਦੇ ਡੰਗਰ, ਆਜੜੀਆਂ ਦੀਆਂ ਭੇਡਾਂ, ਬਕਰੀਆਂ ਸਾਲ ਦੀ ਕਿਸੇ ਵੀ ਰੁੱਤੇ ਉਥੇ ਚਰਦੀਆਂ ਮਿਲਣ-ਗੀਆਂ। ਕਦੇ ਬਾਗੜੀਏ ਜਾਂ ਟਪਰੀ ਵਾਸ ਵੀ ਉੱਥੇ ਆ ਲਹਿੰਦੇ ਹੁੰਦੇ ਹਨ, ਨਾਲ ਭੇਡਾਂ, ਊਠ ਤੇ ਹੋਰ ਡੰਗਰ ਹੁੰਦੇ ਹਨ। ਅਜ ਕਲ ਵੀ ਟਪਰੀ ਵਾਸਾਂ ਦਾ ਇਕ ਕਾਫ਼ਲਾ ਉਥੇ ਲਥਾ ਹੋਇਆ ਸੀ।

ਵੇਲਾ ਤ੍ਰਿਕਾਲਾਂ ਦਾ ਸੀ। ਪਿੰਡ ਦੀਆਂ ਕੁੜੀਆਂ ਨਦੀ ਤੋਂ ਪਾਣੀ ਪਈਆਂ ਭਰਦੀਆਂ ਸਨ। ਸੂਰਜ ਦੀ ਛੇਕੜਲੀ ਲਾਲੀ ਨੇ ਜਿੱਥੇ ਪਹਿਲਾਂ ਬਦਲੀਆਂ ਤੇ ਮੁੜ ਥਲੇ ਪਾਣੀਆਂ ਨੂੰ ਚਿੜ੍ਹ ਘਤਿਆ ਸੀ ਉਥੇ ਕੁੜੀਆਂ ਦੇ ਮੂੰਹਾਂ ਤੇ ਵੀ ਉਸ ਆਪਣੀ ਆਖਰੀ ਬਰਕਣ ਸੁਟੀ। ਅੱਖਾਂ, ਬੁਲ੍ਹ, ਗਲ੍ਹਾਂ, ਵਾਲ ਉਨ੍ਹਾਂ ਦੇ ਇਕ ਦਮ ਸ਼ੋਖ ਬਣ ਉਠੇ। ਉਹ ਕੰਢੇ ਤੇ ਬੈਠੀਆਂ ਆਪੋ ਵਿਚ ਚੁਹਲ ਕਰਦੀਆਂ ਸਨ। ਕਦੇ ਇਕ ਦੂਜੀ ਤੇ ਛਿੱਟਾਂ ਮਾਰਦੀ,

ਤੀਜ। ਉਹਦੀ ਚੁੰਨੀ ਧੂ ਘੱਤਦੀ, ਕੋਲੋਂ ਇਕ ਹੋਰ ਪਾਣੀ ਉਤੇ ਖਾਲੀ ਘੜਾ ਤਰਾਂਦੀ ਤੇ ਕੋਈ ਘੜੇ ਨੂੰ ਵੰਗਾਂ ਵਾਲੀ ਛਣਕਦੀ ਬਾਂਹ ਨਾਲ ਫੜ ਲੈਂਦੀ।

ਏਕਾ ਏਕੀ ਉਨ੍ਹਾਂ ਨੂੰ ਇਕ ਸੁਰੀਲੀ ਜਿਹੀ ਵਾਜ ਸੁਣਾਈ ਦਿੱਤੀ। ਸਾਰੀਆਂ ਨੇ ਹਰਨੀਆਂ ਵਾਂਗ ਧੌਣਾਂ ਚੁੱਕ ਕੇ ਤਕਣਾ ਸ਼ੁਰੂ ਕਰ ਦਿੱਤਾ। ਪਰ ਉਨ੍ਹਾਂ ਨੂੰ ਦਿੱਸਿਆ ਕੁਝ ਨਾ। ਕਿਸੇ ਉਨ੍ਹਾਂ ਵਿਚੋਂ ਆਖਿਆ:-

"ਨਦੀ ਦਾ ਰੌਲਾ ਏ ਹੋਰ ਤੇ ਕੁਝ ਨਹੀਂ।"

"ਮੇਰੇ ਖ਼ਿਆਲੇ ਦਰਖ਼ਤਾਂ ਵਿਚੋਂ ਦੀ ਲੰਘਦੀ ਪੌਣ ਏ" ਦੂਜੀ ਕੂਈ।

"ਪਰ ਇਹ ਤੇ ਕੁਝ ਹੋਰ ਈ ਲਗਦਾ ਏ, ਕੇਡੀ ਖਿਚ ਵੇ – ਸੁਰ ਵਿਚ" ਖੇਮੀ ਬੋਲੀ।

"ਨੀ ਖੇਮੀਏ ਤੇਰੀਆਂ ਵੰਗਾਂ ਦੀ ਘੜੀ ਮੁੜੀ ਉਠਦੀ ਛਣਕਾਰ ਹੀ ਨਾ ਹੋਵੇ" ਕੋਲੋਂ ਇਕ ਹੋਰ ਨੇ ਠਠੇ ਨਾਲ ਆਖਿਆ।

"ਪਰ ਉਹ ਤੱਕੋ ਨੀ! ਕੰਢੇ ਦੇ ਉਚੇ ਜਿਹੇ ਥੇਹ ਤੇ – ਉਹ ਜਿਥੇ ਸੂਹੇ ਸੂਹੇ ਬਦਲ ਪਾਣੀ ਨਾਲ ਲਗੇ ਹੋਏ ਨੇ – ਕੌਣ ਏ?" ਖੇਮੀ ਮੁੜ ਬੋਲੀ। ਉਸ ਦੀ ਨਿਗਾਹ ਦੂਰ ਕੁਝ ਤਕਦੀ ਸੀ।

ਚਰਾਂਦ ਵਿਚ ਲੱਥੇ ਹੋਏ ਟਪਰੀ ਵਾਸਾਂ ਦਾ ਮੁੰਡਾ ਮਿਹਰੂ ਥੇਹ ਉਤੇ ਖਲੋਤਾ ਬੰਸਰੀ ਪਿਆ ਵਜਾਂਦਾ ਸੀ। ਸੱਜੇ ਖੱਬੇ ਉਹਦੀਆਂ ਬਕਰੀਆਂ ਚਰ ਰਹੀਆਂ ਸਨ। ਆਥਣ ਦੀ ਫ਼ਿਜ਼ਾ ਵਿਚ ਉਹਦੀ ਬੰਸਰੀ ਨੇ ਇਕ ਸੰਗੀਤ ਪੈਦਾ ਕਰ ਦਿੱਤਾ ਹੋਇਆ ਸੀ। ਉਹ ਕੁੜੀਆਂ ਵਲ ਮਟਕ ਨਾਲ ਵਜਾਂਦਾ ਲਗਾ ਆਉਂਦਾ ਸੀ। ਏਸੇ ਰਾਹ ਉਸ ਟਪਰੀਆਂ ਵਲ ਆਪ-ਣੀਆਂ ਬਕਰੀਆਂ ਖੜਨੀਆਂ ਸਾ ਨੇ। ਉਹ ਢੇਰ ਨੇੜੇ ਆ ਚੁਕਾ ਸੀ।

ਕੁੜੀਆਂ ਨੇ ਘੜੇ ਪਾਣੀ ਉਤੇ ਰਖ ਕੇ ਫੜੇ ਹੋਏ ਸਨ। ਮਿਹਰੂ ਨੇ ਇਕ ਲੰਮੀ ਜਿਹੀ ਹੇਕ ਬੰਸਰੀ ਵਿਚੋਂ ਕਢਣੀ ਸ਼ੁਰੂ ਕੀਤੀ। ਪਤਾ ਨਹੀਂ ਹੇਕ ਵਿਚ ਕੀ ਧੂ ਸੀ, ਪਾਣੀ, ਬਿਰਛ, ਪੰਛੀ ਸਾਰੇ ਪ੍ਰਭਾਵਤ ਹੋਏ ਜਾਪਦੇ ਸਨ।

ਓਸ ਕੁੜੀਆਂ ਦੇ ਨੇੜੇ ਆ ਕੇ ਬੰਸਰੀ ਬੁਲ੍ਹਾਂ ਤੋਂ ਹਟਾ ਲਈ। ਲਯ ਦਾ ਜਾਦੂ ਟੁਟਾ। ਖੇਮੀ ਨੇ ਮੁੜ ਕੇ ਤਕਿਆ, ਤਾਂ ਉਹਦਾ ਘੜਾ ਰਬ ਜਾਣੇ ਕਿਹੜੇ ਵੇਲੇ ਹੱਥੋਂ ਛੁਟ ਕੇ ਕੁਝ ਕੁ ਦੂਰ ਪਾਣੀ ਉਤੇ ਤਰ ਰਿਹਾ ਸੀ।

"ਮੇਰਾ ਘੜਾ ?" ਖੇਮੀ ਜੀਕਰ ਸੁਫਨਿਓਂ ਜਾਗੀ ਹੁੰਦੀ ਏ। ਉਹਨੂੰ ਤਕ ਕੇ ਬਾਕੀ ਦੀਆਂ ਹੱਸ ਪਈਆਂ।

ਮਿਹਰੂ ਨੇ ਇਕ ਸਰਸਰੀ ਜਿਹੀ ਨਿਗਾਹ ਨਾਲ ਖੇਮੀ ਵਲ ਤਕਿਆ ਫੇਰ ਬਕਰੀਆਂ ਨੂੰ ਟਚਕਾਰਦਿਆਂ ਦੋ ਅਲਾਂਘਾਂ ਓਸ ਹੋਰ ਭਰੀਆਂ, ਏਨੇ ਨੂੰ ਇਕ ਕੁੜੀ ਨੇ ਸੁਥਣ ਗੋਡਿਆਂ ਤੀਕ ਚੜ੍ਹਾ ਕੇ ਕਾਹਲੀ ਨਾਲ ਖੇਮੀ ਦਾ ਘੜਾ ਫੜ ਲਿਆ।

"ਵਡਾ ਕਾਨ੍ਹ ਬੰਸਰੀ ਵਾਲਾ – ਮੈਂ ਘੜਾ ਹੀ ਗੁਆ ਬੈਠੀ ਸਾਂ।" ਖੇਮੀ ਨੇ ਮੂੰਹ ਬਣਾ ਕੇ ਕੁੜੀਆਂ ਵਿਚ ਹੀ ਆਖਿਆ। ਮਿਹਰੂ ਏਧਰ ਪਿਠ ਕਰੀਂ ਖਲੋਤਾ ਸੀ। ਓਹਦੇ ਕੰਨੀਂ ਇਹ ਵਾਜ ਜਾ ਪਈ। ਓਸ ਭੌਂ ਕੇ ਤੱਕਿਆ। ਸੂਰਜ ਦੀਆਂ ਅਲੋਪ ਹੁੰਦੀਆਂ ਕ੍ਰਿਣਾਂ ਓਹਦੇ ਗਲ ਪਈਆਂ ਤਵੀਤੀਆਂ ਤੇ ਚਮਕ ਰਹੀਆਂ ਸਨ। ਖੇਮੀ ਨੇ ਲੱਜਿਆ ਨਾਲ ਅਖੀਆਂ ਨੀਵੀਆਂ ਪਾ ਲਈਆਂ। ਘੜੇ ਸਾਰੀਆਂ ਨੇ ਭਰ ਲਏ ਹੋਏ ਸਨ। ਇਕ ਨੇ ਦੂਜੀ ਤੇ ਦੂਜੀ ਨੇ ਤੀਜੀ ਦੇ ਸਿਰਾਂ ਤੇ ਧਰਾ ਦਿੱਤੇ। ਪਰ ਛੇਕੜ ਖੇਮੀ ਰਹਿ ਗਈ। ਓਹਦਾ ਘੜਾ ਕੌਣ ਚੁਕਾਏ।

"ਓਸ ਮੁੰਡੇ ਕੋਲੋਂ ਚੁਕਾ ਲੈ" ਇਕ ਨੇ ਆਖਿਆ।

"ਚਲ ਨੀ ਚਲ ਮੁੰਡੇ ਕੋਲੋਂ ਚੁਕਾ ਲੈ" ਖੇਮੀ ਨਹੋਰੇ ਨਾਲ ਬੋਲੀ।

"ਵੇ ਤੇਰਾ ਨਾਂ ਕੀ ਏ ਮੁੰਡਿਆ ?" ਕਿਸੇ ਵਿਚੋਂ ਹੀ ਪੁਛਿਆ।

"ਜੀ ਮਿਹਰੂ"

"ਮਿਹਰੂ ਏਸ ਕੁੜੀ ਦੇ ਘੜੇ ਨੂੰ ਹੱਥ ਤੇ ਪੁਆਈਂ – ਸਾਡੇ ਸਾਰੀਆਂ ਦੇ ਸਿਰਾਂ ਤੇ ਘੜੇ ਨੇ"

ਮਿਹਰੂ ਝਕਦਾ ਝਕਦਾ ਅਗਾਂਹ ਵਧਿਆ। ਖੇਮੀ ਚੁਪ ਖਲੋਤੀ ਹੋਈ ਸੀ,ਮਿਹਰੂ ਨੇ ਕੋਲ ਜਾਕੇ ਬਾਹਾਂ ਘੜੇ ਵਲ ਝੁਕਾਈਆਂ – ਤੇ ਖੇਮੀ ਨੇ ਵੀ।

ਦੂਹਾਂ ਰਲ ਕੇ ਘੜਾ ਚੁਕ ਲਿਆ। ਲਜਿਆ ਦੀ ਲਾਲੀ ਨਾਲ ਖੇਮੀ ਦਾ ਮੂੰਹ ਭਖ ਪਿਆ ਤੇ ਮੱਥੇ ਤੇ ਪਰਸੀਨੇ ਦੇ ਤੁਪਕੇ ਲਿਸ਼ਕ ਉਠੇ। ਹੁਣ ਉਹ ਤੁਰੀਆਂ ਜਾ ਰਹੀਆਂ ਸਨ।

ਅਜੇ ਮਸਾਂ ਪੈਲੀ ਕੁ ਹੋ ਲੰਘੀਆਂ ਹੋਣਗੀਆਂ ਕਿ ਮਿਹਰੂ ਨੇ ਮੁੜ ਬੰਸਰੀ ਛੇੜ ਦਿਤੀ। ਓਹਦੇ ਥਿੜਕਦੇ ਤਾਨਾਂ ਵਿਚ ਕਿਸੇ ਜ਼ਿੰਦਗੀ ਦਾ ਸ਼ੋਰ ਬੰਦ ਸੀ। ਖੇਮੀ ਦਾ ਧਿਆਨ ਕਈ ਵਾਰ ਬੰਸਰੀ ਵਲ ਗਿਆ — ਕਈ ਵਾਰ ਤੇ ਉਹ ਖਲੋ ਵੀ ਜਾਂਦੀ ਸੀ, ਏਵੇਂ ਚੁਟਕੀ ਭਰ ਲਈ। ਇਕ ਵਾਰ ਬੇ-ਧਿਆਨੀ ਜਿਹੀ ਪਿਛਾਂਹ ਨੂੰ ਝਾਕਦੀ ਸੀ ਕਿ ਇਕ ਕੁੜੀ ਨੇ ਆਖਿਆ:—

"ਬੜੀ ਮੋਹਿਤ ਹੋ ਗਈ ਜਾਪਦੀ ਏਂ — ਬੰਸਰੀ ਤੇ"

"ਬੰਸਰੀ ਥੋੜੇ ਸੁਣਨੀ ਆਂ — ਮੈਨੂੰ ਤੇ ਓਸ ਤੇ ਰੋਹ ਪਿਆ ਚੜ੍ਹਦਾ ਜੇ"

"ਕਿਉਂ ? ਕਿਹੜੀ ਗੱਲੇ ਭਲਾ"

"ਓਸ ਮੈਨੂੰ ਘੜਾ ਕਿਉਂ ਚੁਕਾਇਆ — ਉਹ ਕੌਣ ਹੁੰਦਾ ਏ ਚੁਕਾਣ ਵਾਲਾ — ਓਪਰਾ ਮਿਹਰੂ, ਜੀ ਕਰਦਾ ਏ ਬੰਸਰੀ ਖੋਹ ਕੇ ਤੋੜ ਘਤਾਂ" ਹੁਣ ਪਿੰਡ ਆ ਗਿਆ ਸੀ। ਉਹ ਆਪੋ ਆਪਣੇ ਘਰੀਂ ਜਾ ਵੜੀਆਂ।

ਰਾਤੀਂ ਖੇਮੀ ਮੰਜੇ ਤੇ ਪਈ ਸੋਚਦੀ ਸੀ — ਬੰਸਰੀ — ਚੰਗੀ ਸੀ ਕਿ ਮੰਦੀ — ਸੋਹਣੀ ਸੀ ਕਿ ਕੋਝੀ — ਮਿਠੀ ਸੀ ਕਿ ਕੌੜੀ — ਗੌਂਦੀ ਸੀ ਕਿ ਰੋਂਦੀ — ਮਿਹਰੂ ਦੇ ਬੁਲ੍ਹ ਸੁਰਾਂ ਕਢਦੇ ਸਨ ਕਿ ਬੰਸਰੀ ਦਾ ਛੇਕ —।

* * * *

ਉਹ ਕਈ ਵਾਰ ਨਦੀ ਤੇ ਕੱਲੀ ਵੀ ਲਗੀ ਜਾਂਦੀ ਹੁੰਦੀ ਸੀ। ਜਾਂਦੀ ਨੂੰ ਹੀ ਕੰਢੇ, ਟਿੱਬੇ ਜਾਂ ਚਰਾਂਦ ਵਿਚ ਏਧਰ ਓਧਰ ਮਿਹਰੂ ਬੰਸਰੀ

ਵਜੋਂਦਾ ਦਿਸਦਾ। ਉਹ ਖੇਮੀ ਨੂੰ ਵਿੰਹਦਿਆਂ ਸਾਰ ਹੌਲੀ ਲਯ ਨੂੰ ਏਡੀ ਮਹੀਨ ਖਿਚਦਾ ਕਿ ਓਹਦੀਆਂ ਬਕਰੀਆਂ ਵੀ ਓਹਦੇ ਦੁਆਲੇ ਝੁਰਮਟ ਪਾ ਖਲੋਂਦੀਆਂ। ਖੇਮੀ ਹਥੋਂ ਘੜਾ ਛੁਟ ਜਾਂਦਾ । ਓਹਦਾ ਮਨ ਬੰਸਰੀ ਦੇ ਤ੍ਰਾਨਿਆਂ ਵਿਚ ਫਸ ਕੇ ਵਿਲਕ ਉਠਦਾ । ਜਦੋਂ ਮਿਹਰੂ ਹੇਕ ਨੂੰ ਲੰਮਕਾ ਕੇ ਓਹਦੇ ਵਿਚ ਉਤ੍ਰਾ ਚੜ੍ਹਾ ਭਰਦਾ ਤਾਂ ਖੇਮੀ ਦਾ ਦਿਲ ਨਦੀ ਦੀਆਂ ਲਹਿਰਾਂ ਵਾਂਗ ਡਕੋ ਡੋਲੇ ਖਾਣ ਲਗ ਜਾਂਦਾ। ਉਹ ਪੱਥਰ ਦੀ ਸਿਲ ਵਾਂਗ ਗੱਡੀ ਜਾਂਦੀ। ਕਈ ਵਾਰੀ ਮਿਹਰੂ ਬਕਰੀਆਂ ਲੈ ਕੇ ਦੂਰ ਨਿਕਲ ਜਾਂਦਾ – ਦੂਰ ਜਿਥੇ ਬੱਦਲ ਨਦੀ ਦੇ ਪਾਣੀ ਨੂੰ ਛੂੰਹਦੇ ਹੁੰਦੇ ਸਨ – ਓਹਦੀ ਬੰਸਰੀ ਦੀ ਵਾਜ ਮੱਧਮ ਹੁੰਦੀ ਹੁੰਦੀ ਓੜਕ ਪੌਣ ਵਿਚ ਹੀ ਜਜ਼ਬ ਹੋ ਜਾਂਦੀ। ਖੇਮੀ ਹੋਰ ਨੀਝ ਗਡ ਕੇ ਵੇਖਦੀ। ਓਹਨੂੰ ਇੰਜ ਜਾਪਦਾ ਜਾਣੀਦਾ ਮਿਹਰੂ ਕਿਸੇ ਬੱਦਲ ਦੇ ਓਹ-ਲਿਓਂ ਦੀ ਅਕਾਸ਼ ਉਤੇ ਚੜ੍ਹ ਗਿਆ ਹੈ – "ਘੁਸਮੁਸਾ ਹੋ ਚੁਕਾ ਹੈ – ਘਰ ਮਾਂ ਉਡੀਕਦੀ ਹੋਵੇਗੀ – ਮੈਂ ਕਿਉਂ ਖਲੋਤੀ ਰਹੀ ਏਨਾ ਚਿਰ – ਭਲਕੇ ਜੇ ਮਿਹਰੂ ਏਥੇ ਆਇਆ, ਤਾਂ ਮੈਂ ਓਹਦੀ ਬੰਸਰੀ ਖੋਹ ਕੇ ਪਾਣੀ ਵਿਚ ਵਗਾਹ ਮਾਰਾਂਗੀ – ਵਡਾ ਕਾਨ੍ਹ ਨਾ ਹੋਵੇ ਤਾਂ।"

ਕਦੇ ਖੇਮੀ ਤੇ ਮਿਹਰੂ ਦਾ ਨਦੀ ਤੇ ਮੇਲ ਹੋ ਜਾਂਦਾ। ਜਿੰਨਾ ਚਿਰ ਮਿਹਰੂ ਦੁਰਾਡੇ ਜਿਹੇ ਬਹਿ ਕੇ ਬੰਸਰੀ ਵਜੋਂਦਾ ਰਹਿੰਦਾ ਖੇਮੀ ਮੂਰਤ ਵਾਂਗ ਖਲੋਤੀ ਸੁਣਦੀ ਰਹਿੰਦੀ। ਜੇ ਵਿਚ ਵਿਚਾਲੇ ਕਦੇ ਮਿਹਰੂ ਤਾਨ ਤੋੜਦਾ ਤਾਂ ਖੇਮੀ ਤੜਫ ਜਾਂਦੀ, ਜੀਕਰ ਉਹਨੂੰ ਛੁਰੀ ਦਾ ਟੱਕ ਵੱਜਾ ਹੁੰਦਾ ਏ। ਏਵੇਂ ਖਲੋਤਿਆਂ ਤਾਰੇ ਵੀ ਨਿਕਲ ਆਉਂਦੇ। ਮਿਹਰੂ ਓੜਕ ਬੰਸਰੀ ਬੰਦ ਕਰਦਾ ਖੇਮੀ ਖਸਿਆਨੀ ਜਿਹੀ ਹੋ ਕੇ ਭਰਿਆ ਘੜਾ ਚੁਕਣ ਲਈ ਝੁਕਦੀ ਪਰ ਚੁਕਿਆ ਨ ਜਾਂਦਾ। ਕਦੇ ਮਿਹਰੂ ਹੀ ਕੋਲ ਆ ਕੇ ਸਹਾਇਤਾ ਪੇਸ਼ ਕਰਦਾ ਪਰ ਖੇਮੀ ਨਾਂਹ ਕਰ ਕੇ ਆਖਦੀ, "ਮੈਂ ਨਹੀਂ ਚੁਕਾਣਾ ਓਪਰੇ ਤੋਂ ਘੜਾ – ਵਡਾ ਬੰਸਰੀ ਵਾਲਾ – ਮੈਂ ਤੈਨੂੰ ਕੁਆਇਆ ਏ ਕੋਈ – ਕੇਡੇ ਢੀਠ ਹੁੰਦੇ ਨੇ ਮਰਦ ਬਿਨ ਬੁਲਾਏ ਈ........"

ਪਰ ਮਿਹਰੂ ਨੂੰ ਇੰਜ ਜਾਪਦਾ ਜੀਕਰ ਖੇਮੀ ਦੀਆਂ ਅੱਖਾਂ 'ਚੋਂ ਓਹਦੇ ਵਲ ਕੁਝ ਆ ਰਿਹਾ ਹੁੰਦਾ ਏ। ਉਹਨੂੰ ਖੇਮੀ ਤੇ ਆਪਣੇ ਵਿਚ-ਕਾਰਲਾ ਪੁਲਾੜ ਕਿਸੇ ਖਿੱਚ ਨਾਲ ਭਰਿਆ ਭਾਸਦਾ। ਉਹ ਅਗੇ ਹੋ ਕੇ ਬਦੋ ਬਦੀ ਘੜਾ ਖੇਮੀ ਦੇ ਸਿਰ ਤੇ ਰਖ ਦਿੰਦਾ। ਖੇਮੀ ਬੇ-ਮਲੂਮਾ ਜਿਹਾ ਬੁੱਲ੍ਹਾਂ ਵਿਚ ਕੁਝ ਬੋਲਦੀ ਬੋਲਦੀ ਚਲੀ ਜਾਂਦੀ।

ਇਕ ਦਿਨ ਉਹ ਵੇਹੜੇ ਵਿਚ ਚਰਖੇ ਤੇ ਬੈਠੀ ਹੋਈ ਸੀ। ਜਦੋਂ ਤੰਦ ਕਢਦੀ ਹੋਈ ਹੱਥੀ ਨੂੰ ਜ਼ੋਰ ਦਾ ਗੇੜਾ ਦੇਂਦੀ ਤਾਂ ਚਰਖੇ ਵਿਚੋਂ ਘੂਕਰ ਜਿਹੀ ਉਪਜਦੀ। ਖੇਮੀ ਨੂੰ ਉਹ ਘੂਕਰ ਵਜਦੀ ਬੰਸਰੀ ਵਾਂਗ ਸੁਣਾਈ ਦੇਣ ਲਗੀ। ਓਹਦਾ ਜਿਗਰ ਖੱਸਣ ਲਗਾ, ਉਹ ਤੰਦ ਖਿੱਚਦੀ ਪਰ ਪੂਣੀ ਵਾਲੀ ਚੁਟਕੀ ਢਿਲੀ ਹੋ ਜਾਂਦੀ ਤੇ ਬਾਂਹ ਉਤਾਂਹ ਉਲਰਨੋਂ ਰਹਿੰਦੀ ਗਈ। ਅੱਕ ਕੇ ਉਸ ਚਰਖਾ ਠੱਪ ਘਤਿਆ – "ਹਾਏ ਰੱਬਾ ਇਹ ਆਜੜੀ ਨਾ ਆਉਂਦਾ ਸਾਡੀ ਜੂਹ ਉਤੇ – ਅੱਗ ਲਗੇ ਇਹਦੀ ਬੰਸਰੀ ਨੂੰ – ਮੇਰੇ ਚਰਖੇ ਵਿਚ ਵੀ ਅਜ ਓਹੋ ਪਈ ਬੋਲਦੀ ਹੈ।– ਮਿਹਰੂ ਦੀ ਬੰਸਰੀ।"

* * * * *

ਮਿਹਰੂ ਦੀ ਬੰਸਰੀ ਲਾਗੇ ਚਾਗੇ ਪਿੰਡਾਂ ਵਿਚ ਚੋਖੀ ਧੁਮ ਚੁੱਕੀ ਹੋਈ ਸੀ। ਲੋਕੀ ਸੱਦ ਸੱਦ ਕੇ ਮਿਹਰੂ ਕੋਲੋਂ ਬੰਸਰੀ ਸੁਣਿਆ ਕਰਦੇ ਸਨ। ਕਹਿੰਦੇ ਸਨ ਓਹੋ ਜਿਹੀ ਬੰਸਰੀ ਉਨ੍ਹਾਂ ਜ਼ਿੰਦਗੀ ਵਿਚ ਪਹਿਲੀ ਵਾਰ ਹੀ ਸੁਣੀ ਸੀ।

ਲੌਢੇ ਵੇਲੇ ਖੇਮੀ ਆਪਣੇ ਘਰ ਭਾਂਡੇ ਪਈ ਮਾਂਜਦੀ ਸੀ। ਓਹਦੀ ਮਾਂ ਕਿਸੇ ਦੇ ਘਰ ਗਈ ਹੋਈ ਸੀ। ਏਕਾ ਏਕੀ ਖੇਮੀ ਠਠਕ ਗਈ। ਕੋਈ ਪਛਾਣ ਵਾਲੀ ਵਾਜ ਓਹਦੇ ਕੰਨਾਂ ਨੂੰ ਛੁਹੀ। ਉਹ ਭੱਜ ਕੇ ਅਗੇ ਆਈ। ਅਵਾਜ਼ ਬੰਸਰੀ ਦੀ ਸੀ। ਉਸ ਪਿਛਾਂਹ ਮੁੜਨ ਦਾ ਯਤਨ ਕੀਤਾ ਕਿ ਭਾਂਡੇ ਮਾਂਜੇ। ਪਰ ਬੰਸਰੀ ਦੀਆਂ ਸੁਰਾਂ ਖਿੱਚਵੀਆਂ ਹੋ ਗਈਆਂ। ਉਹ ਮੁੜਦੀ

ਮੁੜਦੀ ਸਗੋਂ ਬਾਹਰ ਨਿਕਲ ਗਈ – "ਪਰ ਮੈਂ ਕੱਲੀ ਹਾਂ ਭਾਂਡੇ ਮਾਂਜਣੇ ਨੇ – ਤੇ ਫੇਰ ਹੋਰ ਘਰ ਦਾ ਧੰਦਾ – ਮਾਂ ਨੇ ਖਬਰੇ ਕਦੋਂ ਮੁੜਨਾ ਏ ?" ਉਹ ਖਲੋ ਗਈ। ਏਨੇ ਨੂੰ ਲਜਾਂ ਵਿਚ ਤ੍ਰੂਗ ਭਰ ਗਏ । ਉਹ ਫੇਰ ਆਉਂਦੀ ਵਾਜ ਵਾਲੇ ਪਾਸੇ ਚਲ ਪਈ। – "ਮਾਂ ਹੁਣ ਤੀਕਰ ਨਹੀਂ ਆਈ – ਮੱਝਾਂ ਵੀ ਚੋਣੀਆਂ ਨੇ"

"ਤੂੰ ਕਿਧਰ ਲਗੀ ਜਾਨੀ ਏਂ ?" ਓਹਦੇ ਅੰਦਰੋਂ ਜ਼ਮੀਰ ਬੋਲੀ।

"ਬੰਸਰੀ ਸੁਣਨ ਤੇ ਨਹੀਂ – ਮਾਂ ਨੂੰ ਸੱਦਣ" ਤੇ ਓਸ ਕਾਹਲੀ ਕਾਹਲੀ ਕਦਮ ਪੁਟਣੇ ਸ਼ੁਰੂ ਕਰ ਦਿਤੇ। ਅਗੇ ਮਿਹਰੂ ਇਕ ਜੁੜੇ ਪਿੜ ਵਿਚ ਖਲੋਤਾ ਬੰਸਰੀ ਵਜਾ ਰਿਹਾ ਸੀ । ਖੇਮੀ ਪਿੜੋਂ ਰਤਾ ਦੂਰ ਇਕ ਪਿਪਲ ਨਾਲ ਢੋ ਲਾ ਕੇ ਖਲੋ ਗਈ। ਮਿਹਰੂ ਨੇ ਭੀੜ ਵਿਚੋਂ ਵੀ ਖੇਮੀ ਨੂੰ ਤਾੜ ਲਿਆ। ਜਦੋਂ ਉਹ ਬੰਸਰੀ ਵਜੌਂਦਾ ਵਜੌਂਦਾ ਦੂਰ ਖਲੋਤੀ ਖੇਮੀ ਦੀਆਂ ਅੱਖਾਂ ਵਿਚ ਤਕਦਾ ਤਾਂ ਖੇਮੀ ਏਧਰ ਓਧਰ ਅਖਾਂ ਫੇਰ ਘਤਦੀ, ਜੀਕਰ ਉਹ ਕੁਝ ਸੁਣ ਹੀ ਨਹੀਂ ਰਹੀ ਹੁੰਦੀ । ਪਰ ਜਦੋਂ ਉਹ ਦੂਜੇ ਪਾਸੇ ਮੂੰਹ ਕਰਦਾ, ਤੇ ਬੰਸਰੀ ਦੇ ਛੇਕਾਂ ਪਰ ਉਂਗਲਾਂ ਨਚਾਂਦਾ ਤਾਂ ਖੇਮੀ ਨੂੰ ਇਉਂ ਜਾਪਦਾ ਜੀਕਰ ਉਹ ਉਹਦੇ ਦਿਲ ਦੀ ਕਿਸੇ ਤਾਰ ਨੂੰ ਟੁਣਕਾ ਰਿਹਾ ਹੁੰਦਾ ਹੈ।

ਓੜਕ ਬੰਸਰੀ ਬੰਦ ਹੋਈ। ਪਿੜ ਵਿਛੜ ਗਿਆ, ਮੁੜੇ ਜਾਂਦੇ ਲੋਕ ਖੇਮੀ ਨੂੰ ਇੰਜ ਜਾਪਣ ਜੀਕਰ ਉਹ ਉਹਨੂੰ ਪੁਛ ਰਹੇ ਹੁੰਦੇ ਨੇ "ਤੂੰ ਏਥੇ ਕਿਉਂ ਆਈ ਏਂ ?" ਛੇਤੀ ਹੀ ਮਗਰੋਂ ਉਹਦਾ ਕਿਸੇ ਮੋਢਾ ਛੁਹਿਆ। ਉਸ ਧੌਣ ਭੁਆਈ। ਉਹਦੀ ਇਕ ਸਹੇਲੀ ਸੀ ।

"ਤੂੰ ਏਥੇ ਖਲੋਤੀ ਏਂ ?" ਸਹੇਲੀ ਨੇ ਪੁਛਿਆ।

"ਤੈਨੂੰ ਵੇਖ ਕੇ ਖਲੋ ਗਈ ਸਾਂ।"

"ਨੀ ਇਹ ਮੁੰਡਾ ਉਹੋ ਹੈ ਨਾ ਜਿਹੜਾ ਬਸਰੀ ਵਜੌਂਦਾ ਹੁੰਦਾ ਹੈ ?" ਸਹੇਲੀ ਨੇ ਮੁੜ ਪੁਛਿਆ।

"ਹਾਂ ਅਗੇ ਬਾਹਰ ਹੀ ਹੁੰਦਾ ਸੀ – ਹੁਣ ਅੰਦਰ ਆ ਗਿਆ ਹੈ –

ਅੰਦਰ ਬਸਤੀ ਦੇ ਅੰਦਰ" ਖੇਮੀ ਨੇ ਰੁਕ ਰੁਕ ਕੇ ਉੱਤਰ ਦਿੱਤਾ।

"ਆਂਹਦੇ ਨੇ ਇਹਦੀ ਬੰਸਰੀ ਵਿਚ ਕੋਈ ਖਿੱਚ ਏ" ਸਹੇਲੀ ਬੋਲੀ।

"ਹੋਵੇਗੀ" ਨਾਲੇ ਖੇਮੀ ਨੇ ਦੂਰ ਤਕਿਆ – ਖਬਰੇ ਜਾਂਦੇ ਮਿਹਰੂ ਨੂੰ।

"ਤੂੰ ਤੇ ਹੁਣ ਸੁਣੀ ਈ ਹੈ"

"ਹਾਂ ਸੁਣਨ ਆਈ ਸਾਂ ਮੈਂ ਇਹਦੀ ਬੰਸਰੀ – ਮੈਂ ਤੇ ਮਾਂ ਨੂੰ ਸੱਦਣ ਚੱਲੀ ਸਾਂ, ਤੇਰੇ ਕਰ ਕੇ ਖਲੋ ਗਈ – ਘਰ ਏਡਾ ਵਡਾ ਕੰਮ ਕਰਨ ਨੂੰ ਪਿਆ ਹੈ – ਉਹ ਮੁੜੀ ਨਹੀਂ – ਉੱਤੋਂ ਆਥਣ ਹੋਣ ਨੂੰ ਆਈ ਵੇ – " ਤੇ ਉਹ ਦੋਵੇਂ ਜਣੀਆਂ ਰਲ ਕੇ ਟੁਰ ਪਈਆਂ।

* * * *

ਉਹ ਹੁਣ ਯਤਨ ਕਰਦੀ ਸੀ ਕਿ ਉਹ ਨਦੀ ਤੇ ਪਾਣੀ ਨੂੰ ਵੀ ਨਹੀਂ ਜਾਇਆ ਕਰੇਗੀ। ਪਰ ਪਤਾ ਨਹੀਂ ਮੁੜ ਕਿਉਂ ਚਲੀ ਜਾਂਦੀ।

ਇਕ ਦਿਨ ਮਿਹਰੂ ਓਹਨੂੰ ਨਦੀ ਤੇ ਨਾ ਦਿਸਿਆ। ਓਹਨੂੰ ਸਾਰਾ ਵਾਯੂ ਮੰਡਲ ਓਪਰਾ ਓਪਰਾ ਭਾਸਿਆ। ਘੜਾ ਢਾਕੇ ਮਾਰ ਕੇ ਟੁਰ ਪਈ। ਚਰਾਂਦ ਵਿਚੋਂ ਦੀ ਏਧਰ ਓਧਰ ਤਕਦੀ ਟਪਰੀ ਵਾਸਾਂ ਦੀਆਂ ਟਪਰੀਆਂ ਲੰਘ ਗਈ। ਅਗੇ ਇਕ ਦਰਖਤ ਦੇ ਮੁਢ ਓਹਲੇ ਮਿਹਰੂ ਆਪਣੀ ਮੌਜ ਵਿਚ ਡੁਬਾ ਨਵੀਆਂ ਨਵੀਆਂ ਮਹੀਨ ਤਾਨਾਂ ਪਿਆ ਖਿਚਦਾ ਸੀ। ਸੁਰਾਂ ਵਿਚ ਖੇਮੀ ਦੀ ਜਿੰਦ ਮਾਨੋਂ ਉਡ ਉਡ ਕੇ ਫਸਣਾ ਲੋੜਦੀ ਸੀ। ਓਹਨੂੰ ਪਤਾ ਨਹੀਂ ਸੀ ਕਿ ਉਹ ਟੁਰੀ ਜਾਂਦੀ ਹੈ ਕਿ ਖਲੋਤੀ। ਅਜ ਮਿਹਰੂ ਨੇ ਲੋਹੜਾ ਮਚਾ ਦਿਤਾ, ਪਤਾ ਨਹੀਂ ਕਦੋਂ ਖੇਮੀ ਦੀ ਚਾਲ ਉਖੜ ਗਈ। ਓਸ ਇਕ ਠੇਡਾ ਖਾਧਾ ਤੇ ਘੜਾ ਢਾਕੋਂ ਢਹਿ ਕੇ ਠੀਕਰੀ ਠੀਕਰੀ ਹੋ ਗਿਆ।

ਮਿਹਰੂ ਖੜਾਕ ਸੁਣ ਕੇ ਤ੍ਰਬਕਿਆ। ਡਿਠਾ ਖੇਮੀ ਹੈ। ਉਠ ਕੇ

ਓਹਦੇ ਕੋਲ ਆ ਗਿਆ।

"ਕੀ ਹੋਇਆ ਜੀ?"

"ਤੂੰ ਬੰਸਰੀ ਕਿਉਂ ਵਜੌਂਦਾ ਹੁੰਦਾ ਏਂ – ਸਾਡੀ ਜੂਹ ਉਤੇ" ਪੌਣ ਨਾਲ ਸਰਕੀ ਚੁੰਨੀ ਨੇ ਖੇਮੀ ਦਾ ਅਧਾ ਸਿਰ ਕੱਜਿਆ ਹੋਇਆ ਸੀ ਤੇ ਅਧਾ ਨੰਗਾ।

"ਬੰਸਰੀ ਦਾ ਕੀ ਦੋਸ ਏ ਭਲਾ ਜੀ?" ਮਿਹਰੂ ਨੇ ਖੇਮੀ ਦੇ ਵਾਲਾਂ ਵਲ ਤੱਕਿਆ, ਜਿਨ੍ਹਾਂ ਉਤੇ ਸੂਹੀਆਂ ਕ਼ਿਲਣਾਂ ਜ਼ਰੀ ਦੀਆਂ ਤੰਦਾਂ ਵਾਂਗ ਖਿਲਰੀਆਂ ਪਈਆਂ ਸਨ।

"ਕੀ ਦੋਸ – ਵਿੰਹਦਾ ਨਹੀਂ – ਮੈਂ ਡਰ ਗਈ ਤੇ ਠੇਡਾ ਖਾ ਕੇ ਘੜਾ ਖੋਹਾ ਬੈਠੀ ਆਂ"

"ਮੈਂ ਘੜਾ ਦੇ ਦਿਆਂਗਾ ਜੀ" ਆਜਜ਼ੀ ਨੇ ਆਖਿਆ।

"ਪਰ ਮੇਰਾ ਉਹ ਘੜਾ ਕੌਣ ਦਏਗਾ ਜਿਹੜਾ ਟੋਟੇ ਟੋਟੇ ਹੋ ਗਿਆ ਹੈ – ਮੇਰਾ ਘੜਾ" ਖੇਮੀ ਦੀਆਂ ਮੋਟੀਆਂ ਪਿਆਲੇ ਜਿਹੀਆਂ ਅਖਾਂ ਇੰਜ ਤਾਂਹ ਉਠੀਆਂ, ਜੀਕਰ ਉਨ੍ਹਾਂ ਸਾਰਾ ਅਕਾਸ਼ ਹੀ ਪੀ ਜਾਣਾ ਹੁੰਦਾ ਹੈ। ਤੇ ਫੇਰ ਉਹ ਟੁਰ ਪਈ।

ਮਿਹਰੂ ਨੂੰ ਇਕ ਝੁਣਝੁਣੀ ਆਈ। ਉਹ ਬੰਸਰੀ ਹਥ ਵਿਚ ਘੁਮਾਉਂਦਾ ਚੁਪ ਖਲੋਤਾ ਕਦੇ ਟੁਟੇ ਘੜੇ ਨੂੰ ਤਕਦਾ ਸੀ ਤੇ ਕਦੇ ਜਾਂਦੀ ਖੇਮੀ ਨੂੰ – ਓਹਦੀਆਂ ਬਕਰੀਆਂ ਦੂਰ ਨਿਕਲ ਗਈਆਂ ਸਨ।

* * * *

ਟਪਰੀ ਵਾਸਾਂ ਦੇ ਕਾਫ਼ਲੇ ਨੇ ਰਾਤੋ ਰਾਤ ਕੂਚ ਦੀ ਤਿਆਰੀ ਕਰ ਲਈ। ਚਾਨਣੀ ਰਾਤ ਤੇ ਚੁਫੇਰੇ ਸਨਾਟਾ ਹੀ ਸਨਾਟਾ ਸੀ। ਮਿਹਰੂ ਆਪਣੀ ਟਪਰੀ ਚੋਂ ਨਿਕਲਿਆ, ਭਿੰਨੀ ਰੈਣ ਦੀ ਹਵਾ ਵਿਚ ਗਿੱਲ ਸੀ। ਓਸ ਅਕਾਸ਼ ਵਲ ਤੱਕਿਆ। ਤੜਕੇ ਦਾ ਤਾਰਾ ਬਦਲਾਂ ਵਿਚੋਂ ਚਮਕਿਆ।

ਉਸ ਬੰਸਰੀ ਚੁਕੀ, ਪੋਲੀ ਜਿਹੀ ਫੂਕ ਮਾਰੀ – ਬੰਸਰੀ ਬੋਲੀ ਕਾਫ਼ਲਾ ਤੁਰ ਪਿਆ। ਕੂਚ––।

ਪਹੁ ਫਟੀ, ਸਵੇਰਾ ਹੋਇਆ, ਦੁਪਹਿਰ ਚਮਕੀ, ਢਲੀ ਤੇ ਆਥਣ ਹੋ ਗਈ। ਸੁੰਨੀ ਜੂਹ ਵਿਚੋਂ ਦੀ ਖੇਮੀ ਏਧਰ ਓਧਰ ਤੱਕਦੀ ਨਦੀ ਦੇ ਕੰਢੇ ਤੇ ਜਾ ਖਲੋਤੀ। ਉਹਨੂੰ ਸਾਰੀ ਪ੍ਰਾਕ੍ਰਿਤੀ ਮੁੰਜਮਿਦ ਮਲੂਮ ਦੇਂਦੀ ਸੀ। ਨਦੀ ਦੇ ਪਾਣੀ ਨੂੰ ਚਿਰ ਤਕ ਤਕਦੀ ਰਹੀ: – "ਕੀ ਇਹ ਪਾਣੀ ਵਗਦਾ ਏ ?" ਉਸ ਨੂੰ ਭੁਲੇਖਾ ਜਿਹਾ ਲਗਾ, ਉਂਗਲ ਪਾ ਕੇ ਤਕਿਆ "ਓਹੋ ਮੈਨੂੰ ਇਹ ਖਲੋਤਾ ਕਿਉਂ ਜਾਪਦਾ ਏ – ਹਾਏ ਰੱਬਾ ! ਦਰਖ਼ਤਾਂ ਦੀਆਂ ਸ਼ਾਖ਼ਾਂ ਝੂਮਦੀਆਂ ਕਿਉਂ ਪਈਆਂ ਨੇ, ਪਰ ਮੇਰੇ ਪਿੰਡੇ ਨੂੰ ਪੌਣ ਲਗਦੀ ਕਿਉਂ ਨਹੀਂ – ਚਰਾਂਦ ਵਿਚ ਅਜ ਕੋਈ ਵਾਜ ਨਹੀਂ.........ਗੀਤ ਨਹੀਂ ––।"

ਉਸ ਅਗਾੜੀ ਨਿਗਾਹ ਮਾਰੀ। ਦੂਰ ਥੇਹ ਦੇ ਓਹਲੇ ਡੁਬਦੇ ਸੂਰਜ ਵਿਚਕਾਹੇ ਦੀ ਮਹੀਨ ਬਦਲ ਦੀ ਤਾਰ ਲੰਘਣ ਕਰਕੇ ਉਹ ਦੁਫਾੜ ਹੋਇਆ ਜਾਪਦਾ ਸੀ। ਥੱਕੇ ਹੋਏ ਪੰਛੀ ਆਹਲਣਿਆਂ ਨੂੰ ਉੱਡੇ ਜਾਂਦੇ ਸਨ। ਖੇਮੀ ਦੀ ਨੀਝ ਬੱਝ ਗਈ। ਕੋਈ ਥੇਹ ਤੇ ਖਲੋਤਾ ਉਹਨੂੰ ਦਿਸਿਆ ਨਾਲੇ ਇਕ ਤਾਨ ਜਿਹੀ ਕੰਨਾਂ ਨੂੰ ਟੁਕਰਾਈ। ਉਹਦੇ ਸਾਹ ਤਿੱਖੇ ਤਿੱਖੇ ਵਗਣ ਲਗੇ। ਤਾਨ ਦੀ ਵਧਦੀ ਖਿੱਚ ਵੀ ਉਹਨੂੰ ਅਨੁਭਵ ਹੋਈ। ਉਹ ਟੁਰ ਪਈ – ਕਾਹਲੀ ਕਾਹਲੀ। ਸੁਰਾਂ ਵਿਚ ਤੀਖਣਤਾ ਚਮਕੀ। ਖੇਮੀ ਤਿਖੇਰੀ ਹੋ ਗਈ ਤੇ ਫੇਰ ਉਹ ਨੱਸ ਪਈ। ਥੇਹ ਤੇ ਜਾ ਅਪੜੀ – ਉਥੇ ਇਕ ਪੁਰਾਣਾ ਬੋਹੜ ਦਾ ਸੁੱਕਾ ਖੋਖਲਾ ਖੁੰਢ ਖਲੋਤਾ ਸੀ। ਜਿਹਦੀ ਪੋਲ ਵਿਚੋਂ ਆਰ ਪਾਰ ਹੁੰਦੀ ਪੌਣ ਦੀ ਗੂੰਜ ਜਿਹੀ ਉਠ ਰਹੀ ਸੀ – ਬਸ ਹੋਰ ਕੁਝ ਉਥੇ ਨਹੀਂ ਸੀ। ਖੇਮੀ ਨੇ ਚੁੰਨੀ ਦੇ ਲੜ ਨਾਲ ਆਪਣੇ ਹੰਝੂ ਪੂੰਝ ਘੱਤੇ।

---

# ਔਖਾ ਪੰਧ

ਜਦੋਂ ਪੰਡਤ ਜੈ ਨਰਾਇਣ ਦਾ ਸੱਤਾਂ ਅੱਠਾਂ ਵਰ੍ਹਿਆਂ ਦਾ ਪੁਤ੍ਰ ਵੀਰੇਂਦਰ ਵਖੀ ਪਾਟ ਜਾਣ ਕਰਕੇ ਮੰਜੇ ਤੇ ਪਿਆ ਹੋਇਆ ਸੀ ਤਾਂ ਉਹਦੀ ਹਾਨਣ ਸਹੇਲੀ ਮਣੀਆਂ ਉਹਦੀ ਸਾਰ ਲੈਣ ਜਾਂਦੀ ਹੁੰਦੀ ਸੀ।

"ਹੁਣ ਕੀਕਰ ਹੈ ਤੇਰਾ ਫਟ ਵੀਰੇਂਦਰ!" ਇਕ ਦਿਨ ਮਣੀਆਂ ਨੇ ਪੁਛਿਆ।

"ਬੜੀ ਪੀੜ ਹੁੰਦੀ ਹੈ" ਵੀਰੇਂਦਰ ਨੇ ਉੱਤ੍ਰ ਦਿੱਤਾ।

"ਕੋਈ ਨਹੀਂ – ਛੇਤੀ ਵੱਲ ਹੋ ਜਾਏਗਾ" ਨਾਲੇ ਉਹ ਜ਼ਖਮ ਨੂੰ ਵੇਖਣ ਲਈ ਉਹਦੇ ਮੰਜੇ ਤੇ ਝੁਕ ਗਈ।

ਕੋਲ ਹੀ ਇਕ ਪੰਡਤ ਜੀ ਬਿਮਾਰ-ਪੁਰਸੀ ਲਈ ਬੈਠੇ ਹੋਏ ਕੈਰੀ ਅੱਖ ਨਾਲ ਬੋਲੇ – "ਰਤਾ ਦੂਰ ਹੋ ਕੇ ਖਲੋ ਕੁੜੀਏ – ਵੇਖੋ ਚੂਹੜਿਆਂ ਦੀ ਮਤ ਮਾਰੀ ਏ।"

ਮਣੀਆਂ ਪਰੇਰੇ ਹਟ ਗਈ। ਜੀਕਰ ਖਦੇੜਿਆ ਹੋਇਆ ਕੂਕਰ

ਹੋ ਜਾਂਦਾ ਹੈ। ਵੀਰੇਂਦਰ ਨੇ ਵਿਥਦ੍ਰਿਸ਼ਟੀਆਂ ਮਣੀਆਂ ਦੇ ਚਿਹਰੇ ਤੇ ਸੁਟ-ਦਿਆਂ ਆਖਿਆ "ਮਣੀਆਂ ਏਸ ਫਟ ਨੇ ਮੈਨੂੰ ਡਾਢਾ ਔਖਿਆਂ ਕੀਤਾ ਹੈ-ਖ਼ਬਰੇ ਕਦੋਂ ਰਾਜ਼ੀ ਹੋਵੇਗਾ......"

ਮਣੀਆਂ ਸ਼ਿਬੋ ਚੂਹੜੀ ਦੀ ਧੀ ਸੀ। ਮਦਰਸਿਓਂ ਛੁਟੀ ਵਾਲੇ ਦਿਨ ਉਹ ਮਾਂ ਨਾਲ ਲੋਕਾਂ ਦੇ ਘਰੀਂ ਚਲੀ ਜਾਂਦੀ ਸੀ। ਪਰ ਵਧੇਰੇ ਤਾਂ ਉਹ ਪੰਡਤ ਜੈ ਨਾਰਾਇਣ ਦੇ ਹੀ ਜਾਂਦੀ ਹੁੰਦੀ ਸੀ। ਕਿਉਂਕਿ ਸ਼ਿਬੋ ਚੂਹੜੀ ਤੇ ਪੰਡਤਾਣੀ ਇਕੋ ਪੇਕੇ ਪਿੰਡ ਦੀਆਂ ਧੀਆਂ ਸਨ।

ਜਦੋਂ ਤ੍ਰਿਕਾਲਾਂ ਨੂੰ ਸ਼ਿਬੋ ਮਣੀਆਂ ਨੂੰ ਬਾਹਰੋਂ ਬਾਲਣ ਲਿਆਉਣ ਲਈ ਘਲਦੀ ਤਾਂ ਵੀਰੇਂਦਰ ਵੀ ਨਾਲ ਹੀ ਵਗ ਜਾਂਦਾ। ਬਾਲਣ ਕਠਿਆਂ ਕਰਨ ਵਿਚ ਉਹ ਮਣੀਆਂ ਦਾ ਹਥ ਵਟਾਉਂਦਾ ਹੁੰਦਾ ਸੀ।

ਇਕ ਦਿਨ ਮਣੀਆਂ ਇਕ ਖੁੰਘਰ ਦਰਖ਼ਤ ਦੀਆਂ ਟਾਹਣੀਆਂ ਪਈ ਭੰਨਦੀ ਸੀ, ਤੇ ਵੀਰੇਂਦਰ ਉਹਨਾਂ ਨੂੰ ਨਾਲੋ ਨਾਲ ਕਠੀਆਂ ਕਰਦਾ ਜਾਂਦਾ ਸੀ। ਮਣੀਆਂ ਇਕ ਮੁਟੇਰੀ ਟਾਹਣੀ ਨੂੰ ਤੋੜਨ ਦੇ ਯਤਨ ਕਰ ਰਹੀ ਸੀ, ਪਰ ਉਹ ਓਸ ਕੋਲੋਂ ਨਹੀਂ ਸੀ ਭਜਦੀ।

"ਠਹਿਰ ਮੈਂ ਤੋੜ ਦਿਆਂ ਮਣੀਆਂ – ਸਾਹ ਲੈ" ਤੇ ਉਹ ਛਪਾ ਛਪ ਦਰਖ਼ਤ ਉਤੇ ਚੜ੍ਹ ਗਿਆ। ਉਹ ਟਾਹਣੀ ਨੂੰ ਤੋੜਨ ਖ਼ਾਤਰ ਲਚ-ਕਾਂਦਾ, ਕਦੀ ਏਧਰ ਨੂੰ ਝੁਕਾਂਦਾ, ਕਦੇ ਦੂਜੇ ਪਾਸੇ ਨੂੰ। ਓੜਕ ਟਾਹਣੀ ਨੂੰ ਉਸ ਇਕ ਤਕੜੀ ਮਰੋੜ ਦਿੱਤੀ। ਉਹ ਅਚਾਨਕ ਹੀ ਟੁਟ ਗਈ ਤੇ ਨਾਲ ਹੀ ਵੀਰੇਂਦਰ ਧੜਾਮ ਦੇਣੀ ਢਹਿ ਪਿਆ। ਡਿੱਗੇ ਆਉਂਦੇ ਦੀ ਵਖੀ ਵਿਚ ਇਕ ਕੋਈ ਖੁੰਘੀ ਖੁਭ ਗਈ, ਵਖੀ ਪਾਟ ਗਈ – ਖੱਬੇ ਪਾਸਿਓਂ। ਉਹ ਬੇ-ਸੁਧ ਹੋ ਕੇ ਭੋਂ ਤੇ ਲਿਟਿਆ ਹੋਇਆ ਸੀ।

ਵੀਰੇਂਦਰ ਕਈ ਮਹੀਨੇ ਮੰਜੇ ਤੇ ਪਿਆ ਰਿਹਾ। ਮਣੀਆਂ ਨਿਤ ਉਹਦੀ ਸਾਰ ਨੂੰ ਜਾਂਦੀ ਹੁੰਦੀ ਸੀ।ਜਦੋਂ ਹਸਰਤ ਜਿਹੀ ਨਾਲ ਉਹ ਵੀਰੇਂਦਰ ਦੇ ਕੋਲ ਜਿਹੇ ਹੁੰਦੀ – ਤਾਂ ਕੋਈ ਨਾ ਕੋਈ ਬਾਹਮਣ ਉਹਨੂੰ ਛਛਕੇਰ ਦਿੰਦਾ। ਉਹ ਦੂਰ ਹੋ ਖਲੋਂਦੀ। ਅਛੂਤ ਨੂੰ ਹਿੰਦੁਸਤਾਨ ਵਿਚ ਪਸ਼ੂਆਂ

ਨਾਲੋਂ ਵੀ ਭੈੜਾ ਸਮਝਿਆ ਜਾਂਦਾ ਹੈ। ਪਹਿਲਾਂ ਵੀ ਇਨ੍ਹਾਂ ਨੂੰ ਕੱਠਿਆਂ ਫਿਰਦੇ, ਟੁਰਦੇ, ਖੇਡਦੇ ਤਕ ਕੇ ਸਮਾਜ ਵਿਚ ਕਈਆਂ ਦੇ ਮੱਥੇ ਸੁਕੜਦੇ ਸਨ। ਭਾਵੇਂ ਬੱਚੇ ਹੋਣ ਕਰ ਕੇ ਕੋਈ ਗੱਲ ਨਹੀਂ ਸੀ ਚੁਕਦਾ।

ਉਤਲੀ ਘਟਨਾਂ ਨੂੰ ਕਈ ਵਰ੍ਹੇ ਹੋ ਚੁਕੇ ਸਨ। ਵੀਰੇਂਦਰ ਦਾ ਫੱਟ ਭਾਵੇਂ ਵੱਲ ਹੋ ਚੁਕਾ ਹੋਇਆ ਸੀ। ਪਰ ਬਰਸਾਤ ਜਾਂ ਬਹਾਰ ਦੀ ਰੁਤੇ ਉਹ ਅਲ੍ਹਾ ਅਲ੍ਹਾ ਜਾਪਣ ਲਗਦਾ, ਜੀਕਰ ਉਹਦਾ ਮੂੰਹ ਮੁੜ ਖੁਲ੍ਹ ਜਾਣਾ ਹੁੰਦਾ ਹੈ।

ਉਨ੍ਹਾਂ ਦੀ ਉਮਰ ਦੀਆਂ ਉਲਾਂਘਾਂ ਉਨ੍ਹਾਂ ਦੀ ਖੁਲ੍ਹ ਵਿਚ ਸੰਕੋਚ ਵਧਾਂਦੀਆਂ ਗਈਆਂ। ਭਾਵੇਂ ਪੰਡਤਾਣੀ ਸ਼ਿਵੋ ਘਿਓ ਖਿਚੜੀ ਬਣੀਆਂ ਹੋਈਆਂ ਸਨ ਪਰ ਸਮਾਜ ਦੀ ਨਿਤ ਦਿਹਾੜੇ ਦੀ ਘੁਸਰ ਮੁਸਰ ਨਾਲ ਪੰਡਤਾਣੀ ਘਾਬਰ ਗਈ ਹੋਈ ਸੀ।ਉਹ ਵੀਰੇਂਦਰ ਨੂੰ ਮਣੀਆਂ ਨਾਲ ਖੁਲ੍ਹਾ ਰਵਈਆ ਅਖ਼ਤਿਆਰ ਕਰਨੋਂ ਵਰਜਦੀ ਰਹਿੰਦੀ ਸੀ। ਕਿਉਂਕਿ ਹੁਣ ਸਮਾਜ ਇਨ੍ਹਾਂ ਨੂੰ ਚੋਖੀਆਂ ਅੱਖਾਂ ਪਾੜ ਕੇ ਵਿੰਹਦੀ ਸੀ।

ਵੀਰੇਂਦਰ ਸਕੂਲੇ ਜਾਣ ਤੋਂ ਪਹਿਲਾਂ ਸਵੇਰੇ ਸੈਰ ਤੇ ਜਾਂਦਾ ਹੁੰਦਾ ਸੀ ਮਗਰੋਂ ਮਣੀਆਂ ਆ ਕੇ ਉਹਦਾ ਕਮਰਾ ਸਾਫ਼ ਕਰ ਜਾਂਦੀ ਹੁੰਦੀ ਸੀ। ਪੁਸਤਕਾਂ ਚੁੰਨੀ ਨਾਲ ਪੂੰਝ ਪਾਂਝ ਕੇ ਕਰੀਨੇ ਨਾਲ ਚਿਣ ਦਿੰਦੀ। ਇਕ ਦਿਨ ਜਦੋਂ ਵੀਰੇਂਦਰ ਸੈਰੋਂ ਮੁੜਿਆ ਤਾਂ ਮਣੀਆਂ ਉਹਦੇ ਕਮਰੇ ਦੀ ਗੁੱਠੇ ਬੈਠੀ ਸੀ। ਵੀਰੇਂਦਰ ਨੇ ਅਗਾਂਹ ਹੋ ਕੇ ਤਕਿਆ ਉਹ ਉਹਦੇ ਬੂਟ ਪਈ ਪੂੰਝਦੀ ਸੀ।

"ਮਣੀਆਂ ਛਡ ਦੇ – ਇਹ ਕੰਮ ਨਹੀਂ ਚੰਗਾ।"

"ਕਿਉਂ ਜੀ ਇਹਨੂੰ ਕੀ ਏ?" ਅਗੋਂ ਮਣੀਆਂ ਮੁਸਕ੍ਰਾ ਕੇ ਵੀਰੇਂਦਰ ਵਲ ਝਾਕੀ।

"ਮੈਂ ਕਿਸੇ ਕੋਲੋਂ; ਬੂਟ ਸਾਫ਼ ਨਹੀਂ ਕਰਾਉਂਦਾ" ਵੀਰੇਂਦਰ ਰਤਾ ਹੋਰ ਅਗਾਂਹ ਸਰਕਿਆ।

"ਪਰ ਅਜ ਗਾਰਾ ਲਗਾ ਹੋਇਆ ਸੀ – ਤਦੇ.........." ਅਜੇ

ਮਣੀਆਂ ਨੇ ਗੱਲ ਵੀ ਨਹੀਂ ਸੀ ਮੁਕਾਈ ਕਿ ਵੀਰੇਂਦਰ ਨੇ ਨੇੜੇ ਢੁਕ ਕੇ ਮਣੀਆਂ ਦੇ ਹੱਥੋਂ ਬੂਟ ਧੂ ਲਏ। ਮਣੀਆਂ ਮਿਨ੍ਹੀਆਂ ਮਿਨ੍ਹੀਆਂ ਨਿਗਾਹਾਂ ਨਾਲ ਵੀਰੇਂਦਰ ਵਲ ਝਾਕਦੀ – ਬਾਹਰ ਨਿਕਲ ਗਈ – ਵੀਰੇਂਦਰ ਬੁਤ ਵਾਂਗ ਖੜਾ ਰਹਿ ਗਿਆ।

ਆਉਂਦੇ ਅਠਵਾਰੇ ਨੂੰ ਉਹ ਮੁੜ ਵੀਰੇਂਦਰ ਦਾ ਕਮਰਾ ਸੰਭਰਦੀ ਸੀ। ਭਾਵੇਂ ਅਜ ਮੀਂਹ ਕਰ ਕੇ ਬੂਟ ਵਧੇਰੇ ਲਿਬੜੇ ਹੋਏ ਸਨ, ਪਰ ਮਣੀਆਂ ਨੇ ਤਾਂ ਵੀ ਹੱਥ ਨਾ ਲਾਇਆ। ਵੀਰੇਂਦਰ ਕੋਲ ਹੀ ਖੜਾ ਉਹਦੀ ਏਸ ਬੇ-ਪਰਵਾਹੀ ਨੂੰ ਤਕਦਾ ਰਿਹਾ। ਪਰ ਮਣੀਆਂ ਬਾਹਰ ਨਿਕਲ ਗਈ।

"ਅਜ ਤਾਂ ਬੂਟਾਂ ਨੂੰ ਗਾਰਾ ਸਗੋਂ ਬਹੁਤਾ ਹੈ" ਦਲ੍ਹੀਜ ਟਪਦੀ ਮਣੀਆਂ ਨੂੰ ਚੁੰਨੀਓਂ ਫੜ ਕੇ ਵੀਰੇਂਦਰ ਨੇ ਆਖਿਆ।

"ਓਦਨ ਜੂ ਰੋਕਿਆ ਸੀ – ਹੁਣ ਕਿਉਂ ਪੂੰਝਾਂ" ਨਾਲੇ ਓਸ ਤਣੁਕ ਮਾਰ ਕੇ ਚੁੰਨੀ ਵੀਰੇਂਦਰ ਦੇ ਹੱਥੋਂ ਖਿਚ ਲਈ।

"ਮਣੀਆਂ ਅਜ ਮੇਰਾ ਫਟ ਦਰਦ ਕਰਦਾ ਹੈ – ਮੈਂ ਆਪੀਂ ਨਹੀਂ ਪੂੰਝ ਸਕਾਂਗਾ, ਤਕ ਤੇ ਸਹੀ ਮਣੀਆਂ" ਵੀਰੇਂਦਰ ਨੇ ਵਖੀ ਨੰਗੀ ਕਰਦਿਆਂ ਆਖਿਆ।

ਸੰਗਦੀ ਸੰਗਦੀ ਮਣੀਆਂ ਨੇ ਪੋਲੇ ਜਿਹੇ ਪੋਟੇ ਦਿਲ ਨੂੰ ਛੁਹੇ। ਉਹਨੂੰ ਕੁਝ ਮਹਿਸੂਸ ਹੋਇਆ ਪਤਾ ਨਹੀਂ ਫਟ ਦੀ ਚਿਲ੍ਹੂੰ ਚਿਲ੍ਹੂੰ ਜਾਂ ਦਿਲ ਦੀ ਧੜਕਣ।

"ਡਿਠਾ ਈ ਮਣੀਆਂ–" ਵੀਰੇਂਦਰ ਦੇ ਅੰਦਰ ਕੋਈ ਝਰਨਾਟ ਸੀ।

"ਐਵੇਂ ਤੁਹਾਨੂੰ ਵਹਿਮ ਹੀ ਏ" ਮਣੀਆਂ ਨਾਲੇ ਸ਼ੋਖ ਜਿਹੀ ਹਾਸੀ ਹਸਦੀ ਹਸਦੀ ਨਾਲ ਵਾਲੇ ਉਹਦੀ ਭੈਣ ਦੇ ਕਮਰੇ ਵਿਚ ਭਜ ਗਈ।

ਥੋੜੇ ਚਿਰ ਮਗਰੋਂ ਵੀਰੇਂਦਰ ਵੀ ਮਗਰ ਹੀ ਚਲਾ ਗਿਆ। ਮਣੀਆਂ ਵੀਰੇਂਦਰ ਦੀ ਭੈਣ ਦਾ ਸ਼ਿੰਗਾਰ-ਡੱਬਾ ਖੋਲ੍ਹੀਂ ਖਲੋਤੀ ਸੀ।

ਸੂਰਜ ਚੋਖਾ ਚੜ੍ਹ ਆਇਆ ਸੀ। ਬਾਰੀ ਦੇ ਸ਼ੀਸ਼ਿਆਂ ਰਾਹੀਂ ਧੁਪ ਛਣ ਕੇ ਮਣੀਆਂ ਦੇ ਮੂੰਹ ਤੇ ਪੈ ਰਹੀ ਸੀ। ਓਹਦੇ ਕੱਕੇ ਵਾਲਾਂ

ਦੀਆਂ ਲਿਟਾਂ ਧੁੱਪ ਨਾਲ ਸੁਨਹਿਰੀ ਜਾਪਦੀਆਂ ਸਨ। ਵੀਰੇਂਦਰ ਕੋਲ ਚਲਾ ਗਿਆ। ਮਣੀਆਂ ਸ਼ੀਸ਼ੇ ਵਿਚੋਂ ਆਪਣਾ ਮੂੰਹ ਤਕਦੀ ਸੀ।

"ਜੀ ਕਰਦਾ ਹੈ ਅਜ ਤੇਰੇ ਮੱਥੇ ਵਿਚ ਸੰਧੂਰ ਦੀ ਬਿੰਦੀ ਲਾ ਵੇਖਾਂ" ਵੀਰੇਂਦਰ ਨੇ ਡੱਬੇ ਚੋਂ ਸੁਰਖੀ ਦੀ ਸ਼ੀਸ਼ੀ ਕਢ ਕੇ ਆਖਿਆ।

"ਚੰਗੀ ਲਗੇਗੀ ?" ਮਣੀਆਂ ਨੇ ਮੂੰਹ ਬਣਾ ਕੇ ਪੁਛਿਆ।

"ਹਾਂ – ਹਾਂ – ਕਿਉਂ ਨਹੀਂ" ਨਾਲੇ ਵੀਰੇਂਦਰ ਨੇ ਸਲਾਈ ਭਰ ਕੇ ਮਣੀਆਂ ਦੇ ਮੱਥੇ ਵਿਚ ਸੁਰਖੀ ਚਮਕਾ ਦਿਤੀ। ਸ਼ੀਸ਼ੇ ਵਿਚੋਂ ਮੂੰਹ ਤਕ ਕੇ ਮਣੀਆਂ ਨੇ ਅਖਾਂ ਝੁਕਾ ਲਈਆਂ।

ਬਾਹਰੋਂ ਪੰਡਤਾਣੀ ਵੀਰੇਂਦਰ ਦੀ ਮਾਂ ਸਭ ਕੁਝ ਪਈ ਤਕਦੀ ਸੀ। ਮਣੀਆਂ ਚੁਪਕੇ ਹੀ ਬਾਹਰ ਨੂੰ ਖਿਸਕੀ ਤੇ ਘਰ ਨੂੰ ਨਠ ਗਈ।

"ਇਹ ਕਿਥੋਂ ਲਾਈ ਏ ?" ਸ਼ਿਬੋ ਨੇ ਮਣੀਆਂ ਦੇ ਮੱਥੇ 'ਚ ਬਿੰਦੀ ਤਕ ਕੇ ਪੁਛਿਆ।

"ਵੀਰੇਂਦਰ ਵੀਰੇ ਨੇ ਲਾਈ ਸੂ" ਮਣੀਆਂ ਨੇ ਆਖਿਆ।

"ਸੋਹਣੀ ਹੈ – ਤੂੰ ਵੀ ਵਿਆਹ ਮਗਰੋਂ ਲਾਇਆ ਕਰੀਂ" ਮਾਂ ਖੁਸ਼ ਸੀ।

"ਜਦੋਂ ਮੇਰਾ ਵਿਆਹ ਵੀਰੇਂਦਰ ਨਾਲ ਹੋਵੇਗਾ" ਮਣੀਆਂ ਦੇ ਮੂੰਹੋਂ ਬਦੋ ਬਦੀ ਨਿਕਲ ਗਿਆ। ਪਰ ਉਹ ਸ਼ਰਮਾਈ ਬੜੀ। ਲਜਿਆ ਦੀ ਭਾਹ ਓਹਦੇ ਮੁਖੜੇ ਤੇ ਦਮਕ ਉੱਠੀ।

"ਝੱਲੀ ਨਾ ਹੋਵੇ ਤਾਂ – ਉਹ ਬਾਹਮਣ – ਅਸੀ ਅਛੂਤ, ਮੁੜ ਮੂੰਹੋਂ ਇਹ ਗਲ ਨ ਕਢੀਂ ਬੋਰੀਏ –" ਪਰ ਸ਼ਿਬੋ ਇਸ ਗਲ ਨੂੰ ਮੁੜ ਮੁੜ ਸੋਚਦੀ ਸੀ।

ਸਮਾਜ ਵਿਚ ਇਨ੍ਹਾਂ ਬਾਰੇ ਹੁਣ ਖੁਲ੍ਹੀ ਚਰਚਾ ਹੋਣ ਲਗ ਪਈ ਸੀ। ਕਈਆਂ ਜੋ ਨਾਰਾਇਣ ਦੇ ਘਰ ਖਾਣਾ ਪੀਣਾ ਛਡ ਦਿੱਤਾ। ਕਈ ਓਸ ਨੂੰ ਛੇਕਣ ਦੀਆਂ ਵਿਓਂਤਾਂ ਵਿਓਂਤਦੇ ਸਨ।

ਪੰਡਤਾਣੀ ਨੇ ਜਿਦਣ ਦਾ ਉਨ੍ਹਾਂ ਨੂੰ ਬਿੰਦੀ ਲਾ ਕੇ ਹਸਦਿਆਂ

ਤੱਕਿਆ ਸੀ ਓਦਨ ਤੋਂ ਉਹ ਵਧੇਰੇ ਪਰੇਸ਼ਾਨ ਸੀ। ਸਮਾਜ ਦੀਆਂ ਨਿਤ ਨਵੇਂ ਸੂਰਜ ਦੀਆਂ ਕਨਸੋਆਂ ਓਹਦੀ ਜਿੰਦ ਨੂੰ ਸਿਓਂਕ ਵਾਂਗ ਖਾਈ ਜਾਂਦੀਆਂ ਸਨ ।

ਕੁਝ ਦਿਨਾਂ ਦੀ ਗਲ ਹੈ ਕਿ ਪੰਡਤਾਣੀ ਦੇ ਘਰ ਵਿਆਹ ਦੀਆਂ ਗਲਾਂ ਛਿੜ ਪਈਆਂ। ਸ਼ਿਬੋ ਵੀ ਓਥੇ ਬੈਠੀ ਹੋਈ ਸੀ। ਓਸ ਹਾਸੇ ਭਾਣੇ ਮਣੀਆਂ ਦੀ ਓਦਨ ਵਾਲੀ ਗਲ ਦੁਹਰਾ ਦਿਤੀ ਕਿ ਮਣੀਆਂ ਆਂਹਦੀ ਸੀ "ਮੈਂ ਵੀਰੇਂਦਰ ਨਾਲ ਵਿਆਹ ਕਰਾਉਣਾ ਹੈ, ਕੇਡਾ ਮਸੂਮਪਣਾ ਹੈ ਮਣੀਆਂ ਵਿਚ। ਮੈਂ ਓਸ ਨੂੰ ਬੜਾ ਡਾਂਟਿਆ ਪੰਡਤਾਣੀ ਜੀ" ਪਰ ਸੁਣ ਕੇ ਪੰਡਤਾਣੀ ਮਾਨੋ ਮਰ ਪਈ। ਓਸ ਹੋਰ ਕੋਈ ਗਲ ਨਾ ਕੀਤੀ। ਸ਼ਿਬੋ ਓਹਦੇ ਚਿਹਰੇ ਦੇ ਤੌਰ ਵੇਖ ਕੇ ਘਰ ਨੂੰ ਚਲੀ ਗਈ।

ਪੰਡਤਾਣੀ ਝਟ ਪੰਡਤ ਕੋਲ ਅਪੜੀ ਤੇ ਗੁਸੇ ਨਾਲ ਤੱਤੀ ਹੋਈ ਹੋਈ ਬੋਲੀ – "ਆਹ ਵੇਖਿਆ ਈ – ਹੋਰ ਚੰਨ ਚੜ੍ਹਨ ਲਗਾ ਜੇ।"

"ਕੀ ਹੋ ਗਿਆ ?" ਪੰਡਤ ਨੇ ਹਰਾਨੀ ਨਾਲ ਪੁਛਿਆ।

"ਮਣੀਆਂ ਵੀਰੇਂਦਰ ਨਾਲ ਵਿਆਹ ਕਰਾਣ ਦੀਆਂ ਗਲਾਂ ਤੇ ਉਤਰ ਆਈ ਏ, ਮੈਨੂੰ ਹੁਣੇ ਸ਼ਿਬੋ ਨੇ ਦਸਿਆ ਏ।"

ਸੁਣਦੇ ਸਾਰ ਪੰਡਤ ਦੀ ਖਾਨਿਓਂ ਗਈ। ਓਸ ਝੁੰਜਲਾ ਕੇ ਆਖਿਆ "ਇਸ ਗਲ ਦਾ ਕੋਈ ਛੇਤੀ ਉਪਾ ਸੋਚਣਾ ਚਾਹੀਦਾ ਹੈ – ਨਾਲੇ ਬਾਹਰ ਇਹਦੀ ਸੋ ਨ ਜਾਵੇ – ਸਮਾਜ ਅਗੇ ਹੀ ਤੜਿੰਗ ਹੋਈ ਹੋਈ ਹੈ"

"ਉਪਾ ਇਹੀ ਹੈ ਕਿ ਵੀਰੇਂਦਰ ਨੂੰ ਇਹਦੇ ਮਾਮੇ ਕੋਲ ਲਾਹੌਰ ਘਲ ਦਿਓ" ਪੰਡਤਾਣੀ ਨੇ ਹੌਲੀ ਦਿਤੀ ਆਖਿਆ।

"ਬਸ – ਬਸ ਠੀਕ ਹੈ – ਓਥੇ ਹੀ ਪੜ੍ਹੇਗਾ – ਭਲਕੇ ਹੀ ਤਿਆਰੀ ਕਰ ਦਿਓ।"

ਵੀਰੇਂਦਰ ਨੂੰ ਇਸ ਖ਼ਬਰ ਨੇ ਵਿੰਨ੍ਹ ਘਤਿਆ। ਦਿਨ ਭਰ ਉਹ ਕਮਰੇ ਵਿਚ ਪਿਆ ਉੱਸਲਵੱਟੇ ਲੈਂਦਾ ਰਿਹਾ। ਗੂਹੜੀ ਆਥਣ ਹੋਣ ਤੇ ਬਾਹਰ ਨਿਕਲ ਗਿਆ। ਦੂਰ ਪੂਰੇ ਘੁਸਮੁਸੇ ਵਿਚੋਂ ਉਸ ਤਕਿਆ

ਮਣੀਆਂ ਲਗੀ ਆਉਂਦੀ ਸੀ।

"ਅਜ ਦਿੱਸੇ ਹੀ ਨਹੀਂ" ਮਣੀਆਂ ਨੇ ਚੁਪ ਚੁਪੀਤੇ ਵੀਰੇਂਦਰ ਤੋਂ ਪੁਛਿਆ।

"ਮਣੀਆਂ ਮੈਂ ਭਲਕੇ ਲਾਹੌਰ ਟੁਰ ਜਾਣਾ ਹੈ......ਮਾਮੇ ਕੋਲ...... ਓਥੇ ਹੀ ਪੜ੍ਹਾਂਗਾ।"

"ਸੱਚ ?"

"ਹਾਂ !"

"ਚਲੇ ਜਾਓਗੇ.........ਫੇਰ ਕਦੋਂ ਆਓਗੇ ?" ਮਣੀਆਂ ਦੇ ਸਰੀਰ ਵਿਚੋਂ ਮਾਨੋ ਬਿਜਲੀ ਨਿਕਲ ਗਈ।

"ਨਹੀਂ ਆਖ ਸਕਦਾ – ਕਦੋਂ ਆਵਾਂ –"

ਮਣੀਆਂ ਕੁਝ ਨਾ ਬੋਲੀ – ਚੁਪ ਚਾਪ ਖਲੋਤੀ ਰਹੀ।

ਇਕ ਡੂੰਘੀ ਸਾਹਾਂ ਦੀ ਸਰਸਰਾਹਟ ਵੀਰੇਂਦਰ ਦੇ ਅੰਦਰੋਂ ਨਿਕਲੀ "ਮਣੀਆਂ ਲਾਹੌਰ ਵਿਚ ਵੀ ਮੈਨੂੰ ਤੇਰਾ ਖ਼ਿਆਲ ਆਉਂਦਾ ਰਹੇਗਾ, ਤੇ ਖ਼ਬਰੇ ਓਥੇ ਮੇਰਾ ਦਿਲ ਨਾ ਹੀ ਲਗੇ।"

ਮਣੀਆਂ ਦੀਆਂ ਅੱਖਾਂ ਭਰ ਆਈਆਂ। ਉਹ ਕੂ ਕੁਝ ਵੀ ਨਾ ਸਕੀ। ਵੀਰੇਂਦਰ ਉਹਦੇ ਹੋਰ ਨੇੜੇ ਹੋ ਗਿਆ। ਟਾਵੇਂ ਟਾਵੇਂ ਤਾਰੇ ਗਰਦੂੰ ਦੀ ਨੀਲੀ ਚਾਦਰ ਉਤੇ ਲਿਸ਼ਕ ਉਠੇ ਸਨ। ਵੀਰੇਂਦਰ ਮਣੀਆਂ ਦੇ ਦੋਵੇਂ ਹੱਥ ਘੁਟ ਕੇ ਬੋਲਿਆ – "ਮਣੀਆਂ !"

ਵੀਰੇਂਦਰ ਦਾ ਸਾਰਾ ਸਰੀਰ ਪ੍ਰੇਮ-ਝਰਨਾਟ ਨਾਲ ਲਰਜ਼ ਗਿਆ। ਮਣੀਆਂ ਨੇ ਇਹ ਮਹਿਸੂਸ ਕਰ ਲਿਆ ਸੀ। ਉਹ ਊਂਧੀ ਪਾਈ ਖਲੋਤੀ ਬੋਲੀ – "ਜੀ"।

ਵੀਰੇਂਦਰ ਨੇ ਮੁੜ ਪੁਕਾਰਿਆ "ਮਣੀਆਂ !" ਮਣੀਆਂ ਹੋਰ ਨੇੜੇ ਹੋ ਗਈ ਠੀਕ ਓਸੇ ਵੇਲੇ ਪਿਪਲ ਦੇ ਦਰਖ਼ਤ ਤੋਂ ਇਕ ਉੱਲੂ ਦੀ ਹੂਕ ਸੁਣਾਈ ਦਿਤੀ – ਮਣੀਆਂ ਕੰਬ ਗਈ।

ਵੀਰੇਂਦਰ ਦੇ ਚਲੇ ਜਾਣ ਮਗਰੋਂ ਪੰਡਤਾਣੀ ਨੇ ਸ਼ਿਵੋ ਨੂੰ ਆਪਣੇ

ਘਰ ਕੰਮ ਕਰਨੋਂ ਰੋਕ ਦਿਤਾ, ਕਿਉਂਕਿ ਉਹ ਸਮਾਜ ਦਾ ਭੜਕਾ ਮੱਠਾ ਕਰਨਾ ਚਾਹੁੰਦੇ ਸਨ। ਮੁਦਤਾਂ ਦੀ ਲਗੀ ਆਉਂਦੀ ਦਿਲਾਂ ਦੀ ਸਾਂਝ ਸਮਾਜ ਦੇ ਇਕ ਝਟਕੇ ਨੇ ਤੋੜ ਦਿਤੀ।

ਵੀਰੇਂਦਰ ਜਦੋਂ ਵੀ ਛੁਟੀਆਂ ਵਿਚ ਘਰ ਆਉਂਦਾ, ਤਾਂ ਲੁਕ ਛਿਪ ਕੇ ਮਣੀਆਂ ਨੂੰ ਜ਼ਰੂਰ ਮਿਲਦਾ। ਪਰ ਉਨ੍ਹਾਂ ਦੇ ਮਿਲਾਪ ਦੀ ਗਲ ਬਾਹਰ ਨਿਕਲ ਹੀ ਜਾਂਦੀ ਤੇ ਸਮਾਜ ਵਿਚ ਝਟ ਰੌਲਾ ਪੈ ਜਾਂਦਾ।

* * * *

ਪੰਡਤ ਜੈ ਨਾਰਾਇਣ ਜੀ ਚਲਾਣਾ ਕਰ ਗਏ। ਮਗਰੋਂ ਪੰਡਤਾਣੀ ਜੀ ਹਾਵੇ ਵਿਚ ਘੁਲਦੇ ਰਹੇ। ਕੁਝ ਸਮੇਂ ਮਗਰੋਂ ਓੜਕ ਉਹ ਵੀ ਇਸ ਜਗ ਤੋਂ ਪਧਾਰ ਗਏ। ਭੈਣ ਘਰ ਬਾਰ ਵਸਦੀ ਸੀ। ਬਸ ਹੁਣ ਵੀਰੇਂਦਰ ਹੀ ਇਸ ਘਰ ਦੀ ਅੰਤਮ ਜੋਤ ਸੀ।

ਉਹ ਘਰ ਘਟ ਹੀ ਆਉਂਦਾ ਸੀ। ਉਹ ਆਪਣੇ ਆਪ ਨੂੰ ਰੋਕਦਾ ਤੇ ਬੜਾ ਕਿ ਉਹ ਪਿੰਡ ਜਾਵੇ ਹੀ ਨਾ, ਪਰ ਮਣੀਆਂ ਦੀ ਯਾਦ ਓਹਨੂੰ ਖਿਚ ਕਢਦੀ ਸੀ। ਐਤਕਾਂ ਓਹਨੂੰ ਘਰ ਗਿਆਂ ਵਰ੍ਹਿਓਂ ਉਤੇ ਹੋ ਗਿਆ ਸੀ। ਭੈਣ ਨੇ ਪਿੰਡ ਆ ਕੇ ਮਿਲਣ ਲਈ ਸਦਿਆ ਤਾਂ ਵੀ ਨਾ ਆਇਆ।

ਇਨ੍ਹਾਂ ਦਿਨਾਂ ਵਿਚ ਮਣੀਆਂ ਦਾ ਵਿਆਹ ਟਿਕਿਆ ਗਿਆ। ਵਿਆਹ ਦੀ ਖਬਰ ਨੇ ਮਣੀਆਂ ਤੇ ਕੀ ਅਸਰ ਪਾਇਆ ਇਹ ਮਣੀਆਂ ਹੀ ਜਾਣਦੀ ਸੀ। ਮਣੀਆਂ ਨੂੰ ਵੀਰੇਂਦਰ ਦੇ ਫਟ ਦੀ ਬੜੀ ਚਿੰਤਾ ਲਗੀ ਰਹਿੰਦੀ ਸੀ। ਉਹ ਹੁਣ ਵੀਰੇਂਦਰ ਨੂੰ ਬਹੁਤ ਹੀ ਸਿਕਦੀ ਸੀ। ਦਿਨ ਰਾਤ ਓਸੇ ਦੇ ਤਸੱਵਰਾਂ ਵਿਚ ਬੀਤਦੇ ਸਨ। "ਓਹਦਾ ਫੱਟ ਖਬਰੇ ਕੀਕਰ ਹੋਵੇਗਾ?"

ਇਕ ਸ਼ਾਮ ਨੂੰ, ਜਦੋਂ ਸੂਰਜ ਅਸਤ ਹੋ ਰਿਹਾ ਸੀ ਤੇ ਜਨੌਰ ਆਹਲਣਿਆਂ ਨੂੰ ਮੁੜ ਰਹੇ ਸਨ, ਸ਼ਿਬੋ ਨੇ ਏਕਾ ਏਕੀ ਵੀਰੇਂਦਰ ਨੂੰ

ਆਪਣੇ ਵਿਹੜੇ ਖਲੋਤਾ ਤਕਿਆ, ਓਹਦਾ ਲੂੰ ਲੂੰ ਖਿੜ ਗਿਆ।

"ਰਾਜ਼ੀ ਏਂ ਪੁਤ੍ਰ, ਅਜ ਤੇ ਚਿਰ ਪਿਛੋਂ ਈਦ ਦੇ ਚੰਨ ਵਾਂਗੂ ਦਿਸਿਆ ਏਂ।"

"ਹਾਂ ਰਾਜ਼ੀ ਹਾਂ ਸ਼ਿਬੋ"

"ਪਰ ਕਦੋਂ ਆਇਆ ਸੈਂ ?"

"ਅਜ ਹੀ ਤੇ – – – ਮਣੀਆਂ ਤਕੜੀ ਏ ਨਾ ?" ਵੀਰੇਂਦਰ ਨੇ ਏਧਰ ਓਧਰ ਤਕ ਕੇ ਪੁਛਿਆ।

"ਹਾਂ ਪੁਤਰ ਡਾਢੀ ਖੁਸ਼ ਏ, ਥੋੜੇ ਦਿਨਾਂ ਤੀਕਰ ਓਹਦਾ ਵਿਆਹ ਹੈ।"

"ਵਿਆਹ ਹੈ ?" ਓਹਦੇ ਚਿਹਰੇ ਦਾ ਪ੍ਰਭਾਵ ਬਦਲ ਗਿਆ। ਪਤਾ ਨਹੀਂ ਏਸ ਕਥਨੀ ਦਾ ਉਸ ਤੇ ਕੀ ਅਸਰ ਹੋਇਆ। ਦੇਰ ਤੋੜੀ ਚੁਪ ਚਾਪ ਖੜਾ ਰਿਹਾ। ਫੇਰ ਬੋਲਿਆ।

ਮਣੀਆਂ ਕਿਥੇ ਏ ?"

"ਉਹ ਅੰਦਰ ਬੈਠੀ ਪੜ੍ਹਦੀ ਹੈ।"

ਪਤਲਾ ਪਤਲਾ ਨ੍ਹੇਰਾ ਛਾ ਚੁਕਾ ਸੀ। ਵੀਰੇਂਦਰ ਸਾਗਰਾਂ ਵਿਚ ਡੁਬਿਆਂ ਵਾਂਗ ਅੰਦਰ ਚਲਾ ਗਿਆ। ਮਣੀਆਂ ਦੀਵੇ ਦੀ ਲੋਏ ਕਿਸੇ ਪੁਸਤਕ ਤੇ ਝੁਕੀ ਹੋਈ ਸੀ।

"ਮਣੀਆਂ !" ਵੀਰੇਂਦਰ ਨੇ ਵਾਜ ਦਿਤੀ।

ਅਵਾਜ਼ ਸੁਣ ਕੇ ਮਣੀਆਂ ਤ੍ਰਬਕ ਉੱਠੀ – ਪਿਛਾਂਹ ਭੌਂ ਕੇ ਤਕਿਆ ਵੀਰੇਂਦਰ ਸੀ। ਸਿਰੋਂ ਚੁੰਨੀ ਸਰਕ ਗਈ। ਇਕ ਗਲ੍ਹ ਉਤੇ ਚਾਨਣ ਥਰਕ ਰਿਹਾ ਸੀ। ਉਹ ਮੂੜ੍ਹੇ ਤੋਂ ਉਠ ਖਲੋਤੀ।

"ਬਹਿ ਜਾਓ – –" ਮਣੀਆਂ ਕਿੰਨੇ ਚਿਰ ਮਗਰੋਂ ਆਪਣਾ ਆਪ ਸਾਂਭ ਕੇ ਕੂਈ।

"ਨਹੀਂ ਮਣੀਆਂ ਮੈਂ ਜਾਣਾ ਹੈ, ਤੈਨੂੰ ਵਿਆਹ ਦੀ ਵਧਾਈ ਦੇਣ ਆਇਆ ਹਾਂ"

ਵਿਆਹ ਦਾ ਨਾਉਂ ਵੀਰੇਂਦਰ ਦੇ ਮੂੰਹੋਂ ਸੁਣ ਕੇ ਮਣੀਆਂ ਦੀਆਂ ਅਖਾਂ ਭਰ ਆਈਆਂ।

"ਕਿੰਨੇ ਦਿਨ ਰਹੋਗੇ ?" ਮਣੀਆਂ ਨੇ ਭਰਰਾਈ ਹੋਈ ਵਾਜ ਵਿਚ ਪੁਛਿਆ।

"ਬਹੁਤ ਥੋੜੇ ਦਿਨ ਮਣੀਆਂ" ਨਾਲੇ ਉਹ ਤੁਰ ਪਿਆ।

"ਪਰ ਰਤਾ ਕੁ ਤਾਂ ਖਲੋ ਜਾਵੋ" ਵਰ੍ਹੇ ਭਰ ਦੀ ਸਿਕ ਮਣੀਆਂ ਦੀਆਂ ਅੱਖਾਂ ਵਿਚ ਲਿਸ਼ਕ ਉਠੀ।

"ਨਹੀਂ ਮਣੀਆਂ ਠਹਿਰ ਨਹੀਂ ਹੁੰਦਾ – ਮੇਰਾ ਫੱਟ ਖਰਾਬ ਹੋ ਚੁਕਾ ਹੋਇਆ ਹੈ"

ਮਣੀਆਂ ਨੇ ਹੰਝੂਆਂ ਵਿਚੋਂ ਵੱਖੀ ਵਲ ਤੱਕਿਆ। ਵੀਰੇਂਦਰ ਦੇ ਝੱਗੇ ਨੂੰ ਲਹੂ ਦੇ ਗਿੱਲੇ ਦਾਗ ਲੱਗੇ ਹੋਏ ਸਨ। ਉਹ ਚਲਾ ਗਿਆ।

ਸਮਾਜ ਤਾੜ ਵਿਚ ਸੀ ਕਿ ਕੋਈ ਮੌਕਾ ਬਣੇ। ਅਜ ਇਕ ਦੋ ਮੁਖੀਆਂ ਨੇ ਓਹਦਾ ਪਿਛਾ ਕੀਤਾ ਸੀ। ਚੂਹੜਿਆਂ ਦੇ ਘਰੋਂ ਨਿਕਲਦਿਆਂ ਤੱਕ ਲਿਆ। ਪੱਜ ਬਣ ਗਿਆ। ਬਸ ਰਾਤ ਨੂੰ ਪਰ੍ਹਾ ਸੱਦੀ ਗਈ। ਵੱਡੇ ਵੱਡੇ ਸਿਰਕੱਢ ਬਾਹਮਣ ਆ ਇਕੱਤ੍ਰ ਹੋਏ। ਤਕੜੀ ਰਾਤ ਤੀਕ ਜਾਤੀ ਰਖਿਆ ਦੀਆਂ ਵਿਓਂਤਾਂ ਘੜੀਆਂ ਤੇ ਮਲੇਛ ਵੀਰੇਂਦਰ ਲਈ ਡੰਨ ਨਿਯਤ ਹੋ ਗਿਆ।

ਦਿਨ ਚੜ੍ਹਦੇ ਸਾਰ ਹੀ ਵੀਰੇਂਦਰ ਨੂੰ ਦੱਸ ਦਿੱਤਾ ਗਿਆ ਸੀ ਕਿ ਉਹ ਬ੍ਰਾਹਮਣ ਜਾਤੀ ਵਿਚੋਂ ਸਦਾ ਲਈ ਛੇਕ ਦਿਤਾ ਗਿਆ ਸੀ। ਤੇ ਉਹ ਪਿੰਡ ਛਡ ਜਾਏ।

ਵੀਰੇਂਦਰ ਨੇ ਠੰਢੇ ਹੀਏ ਨਾਲ ਫ਼ੈਸਲਾ ਸੁਣਿਆ। ਨਾ ਤੱਤਾ ਹੋਇਆ, ਨਾ ਓਸ ਕਿਸੇ ਨੂੰ ਮਾੜੀ ਚੰਗੀ ਆਖੀ। ਸਾਰਾ ਦਿਨ ਉਹਨੂੰ ਕਲਪਨਾ ਜਹੀ ਜ਼ਰੂਰ ਲਗੀ ਰਹੀ। ਰਾਤੀਂ ਵੀ ਸੌਂ ਨਾ ਸਕਿਆ। ਉਹਦਾ ਅੰਦਰ ਸਮੁੰਦਰ ਦਾ ਜਵਾਰ ਭਾਟਾ ਬਣਿਆ ਹੋਇਆ ਸੀ।

ਉਹ ਕਈ ਦਿਨ ਘਰ ਰਿਹਾ। ਪਰ ਉਹ ਮਣੀਆਂ ਨੂੰ ਮੁੜ ਨਾ

ਮਿਲ ਸਕਿਆ। ਪਿੰਡ ਵਿਚ ਹੋਰ ਤੇ ਉਹ ਹੁਣ ਠਹਿਰ ਹੀ ਨਹੀਂ ਸੀ ਸਕਦਾ। ਸਮਾਜ ਦਾ ਫ਼ੈਸਲਾ ਉਹਦੇ ਸਾਹਮਣੇ ਸੀ। ਓੜਕ ਓਸ ਲਾਹੌਰ ਨੂੰ ਮੁੜਨ ਦਾ ਫ਼ੈਸਲਾ ਕਰ ਲਿਆ, ਭਾਵੇਂ ਅਜੇ ਛੁਟੀਆਂ ਬਹੁਤੀਆਂ ਬਾਕੀ ਸਨ।

ਮਣੀਆਂ ਉਹਨੂੰ ਮਿਲਣ ਤੇ ਡਾਢੀ ਬੇ-ਤਾਬ ਸੀ। ਆਪਣੇ ਛੋਕੇ ਹੋਏ ਵੀਰੇਂਦਰ ਅਗੇ ਕੋਈ ਲੁਕਿਆ ਹੋਇਆ ਇਰਾਦਾ ਫੋਲਣਾ ਚਾਹੁੰਦੀ ਸੀ। ਓਸ ਪਤਾ ਕੱਢ ਲਿਆ ਸੀ ਕਿ ਵੀਰੇਂਦਰ ਭਲਕੇ ਰਾਤ ਦੀ ਗੱਡੀ ਮੁੜ ਰਿਹਾ ਹੈ।

ਭਲਕ ਆ ਗਈ। ਭਿਆਨਕ ਨ੍ਹੇਰੀ ਰਾਤ ਸੀ। ਚੁਪਾਸੀਂ ਕਾਲੀ ਘਟਾ ਪਈ ਸੁਕਦੀ ਸੀ। ਝਖੜ ਵਗ ਕੇ ਮੀਂਹ ਲਥ ਪਿਆ ਹੋਇਆ ਸੀ।

ਮਣੀਆਂ ਜਾਗਦੀ ਰਹੀ। ਗੱਡੀ ਦੇ ਵੇਲੇ ਤੋਂ ਪਹਿਲਾਂ ਉਹ ਸੁੱਤੇ ਘਰ ਨੂੰ ਛਡ ਕੇ ਮੀਂਹ ਪੈਂਦੇ ਵਿਚ ਸਟੇਸ਼ਨ ਨੂੰ ਹੋ ਲਈ। ਬਿਜਲੀ ਦੀ ਸ਼ੂਕਰ ਤੇ ਬਦਲਾਂ ਦੀ ਗੜ ਗੜਾਹਟ ਜਿੰਦ ਸੁਕਾਂਦੀਆਂ ਸਨ। ਉਹ ਠੇਡੇ ਖਾਂਦੀ ਸੀ, ਢਹਿੰਦੀ ਸੀ। ਉਹਦੇ ਕਪੜੇ ਪਾਣੀਓਂ ਪਾਣੀ ਹੋ ਗਏ ਸਨ। ਓੜਕ ਉਹ ਸਟੇਸ਼ਨ ਤੇ ਜਾ ਪੁੱਜੀ। ਵੀਰੇਂਦਰ ਲੈਂਪ ਦੇ ਚਾਨਣੇ ਖਲੋਤਾ ਸੀ। ਕੱਲਮ-ਕੱਲਾ। ਮਣੀਆਂ ਨੂੰ ਵੇਖ ਕੇ ਹੈਰਾਨ ਹੋ ਗਿਆ। "ਮਣੀਆਂ ਤੂੰ ਕਿਧਰ ?" ਉਹ ਕੰਬ ਗਿਆ।

"ਤੁਹਾਡੇ ਕੋਲ ਆਈ ਹਾਂ" ਮਣੀਆਂ ਦੇ ਕਪੜੇ ਨੁਚੜ ਰਹੇ ਸਨ।

"ਕੀ ਗੱਲ ਏ ?" ਵੀਰੇਂਦਰ ਬੇ-ਕਰਾਰ ਸੀ।

"ਸਾਰੇ ਸੰਸਾਰ ਨੂੰ ਛਡ ਕੇ, ਘਰ ਬਾਰ ਛਡ ਕੇ, ਤੁਹਾਡੇ ਕੋਲ ਆਈ ਹਾਂ।– ਮੈਨੂੰ ਵੀ ਨਾਲ ਹੀ ਲੈ ਚਲੋ – ਬਹਾ ਲਵੋ ਗੱਡੀ 'ਚ" ਮਣੀਆਂ ਝਲਿਆਂ ਵਾਂਗ ਬੋਲ ਉਠੀ।

"ਹੈਂ......ਮਣੀਆਂ......ਇਹ ਕੀ ਪਈ ਆਹਨੀ ਏਂ ? ਇਹ ਮੈਂ ਕੀਕਰ ਕਰਾਂ – ਮੈਂ ਤੇਰੇ ਸਹੁਰਿਆਂ ਤੇ ਮਾਪਿਆਂ ਦਾ ਚੋਰ ਬਣਾਂ – ਪ੍ਰੇਮ ਚੋਰੀ ਨਹੀਂ ਕਬੂਲਦਾ – ਤੇਰਾ ਵਿਆਹ ਹੋਣ ਵਾਲਾ ਹੈ – ਤੂੰ ਕਿਸੇ

ਹੋਰ ਦੀ ਅਮਾਨਤ ਏਂ – ਉਹ ! ਮੈਂ ਅਮਾਨਤ ਵਿਚ ਖ਼ਿਆਨਤ ਕਰਾਂ – ਨਹੀਂ ਮੁੜ ਜਾਹ ਮੇਰੇ ਪਿਆਰ ਦੀ ਦੁਨੀਆ – ਮੈਂ ਤੇਰੇ ਵਿਚ ਵਸਾਂਗਾ– ਕਦੇ ਨਹੀਂ ਵਿਸਰਾਂਗਾ ਤੈਨੂੰ – ਮੇਰੇ ਸੁਫ਼ਨਿਆਂ ਦੀ ਮਲਕਾ"।

ਮਣੀਆਂ ਜੀਕਰ ਡੂੰਘੇ ਸਾਗਰਾਂ ਵਿਚੋਂ ਉਤਲੀ ਸਤਹ ਤੇ ਆ ਗਈ ਹੁੰਦੀ ਹੈ। ਉਹਦੇ ਜਜ਼ਬੇ ਮਧਮ ਪੈ ਗਏ। ਉਹ ਹੁਣ ਖ਼ਾਮੋਸ਼ ਖੜੀ ਸੀ। ਵੀਰਿੰਦਰ ਦੀਆਂ ਗੱਲਾਂ ਉਹਨੂੰ ਟੁੰਬ ਚੁਕੀਆਂ ਸਨ। ਏਨੇ ਨੂੰ ਗੱਡੀ ਨੇ ਚੀਕ ਮਾਰੀ।

ਵੀਰਿੰਦਰ ਨੇ ਮਣੀਆਂ ਦੇ ਮੋਢੇ ਤੇ ਹੱਥ ਰਖ ਕੇ ਆਖਿਆ–"ਜਾਹ ਮਣੀਆਂ ਨੇੜੇ ਨੇੜੇ ਮੁੜ ਜਾਹ। ਏਸ ਗਲ ਦਾ ਕਿਸੇ ਨੂੰ ਪਤਾ ਨਾ ਲੱਗੇ। ਜੱਗ ਏਵੇਂ ਖੱਜਲ ਪਿਆ ਕਰੇਗਾ ਜਾਹ ਤੂੰ ਮੇਰੀ ਯਾਦ ਵਿਚ ਫੜਕਦੀ ਰਹੇਂਗੀ –"

ਵੀਰਿੰਦਰ ਮਣੀਆਂ ਨੂੰ ਟੋਰ ਕੇ ਗੱਡੀ ਚੜ੍ਹ ਗਿਆ।

* * * * * *

ਮਣੀਆਂ ਦਾ ਵਿਆਹ ਹੋ ਗਿਆ ਸੀ। ਉਹ ਸਹੁਰੀਂ ਟੁਰ ਗਈ ਸੀ। ਵੀਰਿੰਦਰ ਕਾਲਜ ਵਿਚ ਕੁਝ ਮਹੀਨੇ ਹੋਰ ਪੜ੍ਹਦਾ ਰਿਹਾ। ਪਰ ਓਹਦੇ ਫਟ ਦੀ ਹਾਲਤ ਦਿਨੋ ਦਿਨ ਖਰਾਬ ਹੁੰਦੀ ਗਈ। ਓੜਕ ਉਹਨੂੰ ਕਾਲਜ ਛਡਣਾ ਪਿਆ। ਮਾਮੇ ਨੇ ਉਹਨੂੰ ਹਸਪਤਾਲੇ ਦਾਖ਼ਲ ਜਾ ਕਰਾਇਆ। ਉਹਨੂੰ ਮਣੀਆਂ ਬੜੀ ਚੇਤੇ ਆਉਂਦੀ ਸੀ, ਤੇ ਮਿਲਣ ਤੇ ਚਿਤ ਕਰਦਾ ਸੀ। ਉਹਦਾ ਜ਼ਖ਼ਮ ਕੁਝ ਵਲ ਹੋ ਚੁਕਾ ਹੋਇਆ ਸੀ।

ਵੀਰਿੰਦਰ ਦੀ ਭੈਣ ਨੇ ਪਿੰਡ ਆ ਕੇ ਖਤ ਲਿਖਿਆ, "ਮੇਰੇ ਵੀਰ ਆ ਕੇ ਮਿਲ ਜਾਹ" ਵੀਰਿੰਦਰ ਦਾ ਭੈਣ ਤੋਂ ਬਿਨਾਂ ਹੋਰ ਹੈ ਵੀ ਕੌਣ ਸੀ। ਉਹ ਆਪਣੇ ਪਿੰਡ ਨੂੰ ਟੁਰ ਪਿਆ। ਨਾਲੇ ਉਸ ਸੋਚਿਆ ਸ਼ੈਦ ਮਣੀਆਂ ਵੀ ਮਿਲ ਪਵੇਗੀ।

ਮਰਯਾਦਾ ਦੇ ਪੱਕੇ ਪੰਡਤਾਂ ਜਦੋਂ ਉਹਨੂੰ ਪਿੰਡ ਵਿਚ ਤਕਿਆ ਤਾਂ

ਇਕਾ ਇਕੀ ਭੜਕ ਉਠੇ। ਉਹ ਵੀਰੇਂਦਰ ਦਾ ਉਥੇ ਰਹਿਣਾ ਖ਼ਤਰਨਾਕ ਸਮਝਦੇ ਸਨ। ਉਹਨਾਂ ਦਾ ਖ਼ਿਆਲ ਸੀ ਕਿ ਉਹਦੀ ਲਾਗ ਨਾਲ ਦੂਜੇ ਨੌਜਵਾਨ ਵੀ ਮਲੇਛ ਤੇ ਬੇ-ਦੀਨੇ ਹੋ ਜਾਣਗੇ । ਇਸ ਲਈ ਵੀਰੇਂਦਰ ਨੂੰ ਉਹਨਾਂ ਦੂਜੇ ਦਿਨ ਹੀ ਪਿੰਡੋਂ ਕਢ ਦਿਤਾ। ਉਹ ਭੈਣ ਨੂੰ ਵੀ ਰਜ ਕੇ ਨਾ ਮਿਲ ਸਕਿਆ।

ਕਈ ਮਹੀਨੇ ਹੋਰ, ਸਮੇਂ ਦੇ ਪਰਦੇ ਪਰ ਘੜੀ ਦੀਆਂ ਸੂਈਆਂ ਵਾਂਗ ਘੁਮ ਗਏ। ਮਣੀਆਂ ਵਿਆਹ ਮਗਰੋਂ ਵੀਰੇਂਦਰ ਨੂੰ ਨਹੀਂ ਸੀ ਮਿਲੀ। ਉਹ ਮਿਲਣ ਤੇ ਤਾਂਘਦੀ ਸੀ। ਓਹਨੂੰ ਉਹਦੇ ਫਟ ਦੀ ਇਕ ਖ਼ਾਸ ਚਿੰਤਾ ਲਗੀ ਰਹਿੰਦੀ ਸੀ। ਇਕ ਵਾਰ ਉਹ ਨਿਹਾਇਤ ਬੇਤਾਬ ਹੋ ਕੇ ਪੇਕੇ ਘਰ ਮੁੜ ਆਈ। ਮਾਂ ਕੋਲੋਂ ਵੀਰੇਂਦਰ ਦਾ ਪਿੰਡੋਂ ਮੁੜ ਕਢਿਆ ਜਾਣਾ ਸੁਣ ਕੇ ਉਹਨੂੰ ਬੜਾ ਖੇਦ ਹੋਇਆ।

ਇਕ ਦਿਨ ਉਹ ਬਾਹਰ ਨਿਕਲ ਗਈ, ਓਧਰ ਜਿਥੋਂ ਨਿੱਕੀ ਹੁੰਦੀ ਬਾਲਣ ਲਿਆਉਂਦੀ ਹੁੰਦੀ ਸੀ । ਓਸੇ ਦਰਖ਼ਤ ਕੋਲ ਚਲੀ ਗਈ, ਜਿਸ ਉਤੋਂ ਡਿਗ ਕੇ ਵੀਰੇਂਦਰ ਦੀ ਵਖੀ ਪਾਟੀ ਸੀ। ਓਸ ਦਰਖ਼ਤ ਨੂੰ ਤੱਕ ਕੇ ਉਹ ਰੋ ਪਈ।

ਘਰ ਮੁੜੀ, ਡਾਢੀ ਉਦਾਸ । ਰਾਤੀਂ ਜਦੋਂ ਸੁਤੀ ਤਾਂ ਓਹਨੂੰ ਸੁਫਨਾ ਆਇਆ:—

"ਉਹ ਦਰਖ਼ਤ ਤੇ ਚੜ੍ਹੀ ਹੋਈ ਹੈ। ਵੀਰੇਂਦਰ ਲਕੜਾਂ ਕਠੀਆਂ ਕਰਦਾ ਹੈ – ਓਸ ਤੋਂ ਇਕ ਲਕੜ ਨਹੀਂ ਭਜਦੀ – ਵੀਰੇਂਦਰ ਉਹ ਲਕੜ ਤੋੜਨ ਚੜ੍ਹਦਾ ਹੈ – ਇਕ ਬੂਟੇ ਨਾਲ ਥੱਲੇ ਆਉਂਦਾ ਹੈ – ਖੁੰਘੀ ਨਾਲ ਵੱਖੀ ਖੁਲ੍ਹ ਜਾਂਦੀ ਹੈ –– "

ਸੁੱਤੀ ਮਣੀਆਂ ਨੇ ਇਕ ਜ਼ੋਰ ਦੀ ਚੀਕ ਮਾਰੀ ਤੇ ਘਾਬਰ ਕੇ ਉਠ ਬੈਠੀ। ਸ਼ਿਬੋ ਵੀ ਚੀਕ ਸੁਣ ਕੇ ਕੰਬ ਗਈ।

"ਕੀ ਹੋਇਆ ਮਣੀਆਂ ?" ਮਾਂ ਮੰਜਿਓਂ ਥੱਲੇ ਉਤਰੀ।

"ਮਾਂ ਬੜਾ ਭੈੜਾ ਸੁਫਨਾ – ਹਾਏ – ਹਾਏ ਮੈਂ ਮਰ ਗਈ –

ਔਹ ਸੁਣੋ ਬਾਹਰ ਕੌਣ ਹੈ ਬੂਹਾ ਠਕੋਰਦਾ?"

ਮਣੀਆਂ ਨੇ ਉਠ ਕੇ ਦੀਵਾ ਚੁਕਿਆ ਤੇ ਬੌਰਿਆਂ ਵਾਂਗ ਬਾਹਰ ਨੂੰ ਭੱਜੀ – ਮਾਂ ਪਿੱਛੇ ਪਿੱਛੇ ਸੀ। ਮਣੀਆਂ ਨੇ ਬੂਹਾ ਖੋਲ੍ਹਿਆ।

ਸੁੱਨੀ ਰਾਤ ਭਾਂ ਭਾਂ ਪਈ ਕਰਦੀ ਸੀ। ਅਕਾਸ਼ ਵਿਚ ਝਿਲਮਲਾਂਦੇ ਤਾਰਿਆਂ ਦੀਆਂ ਕ੍ਰਿਣਾਂ ਮਣੀਆਂ ਦੇ ਅਟਕੇ ਹੋਏ ਅਥਰੂਆਂ ਨੂੰ ਚਮਕਾ ਰਹੀਆਂ ਸਨ। ਮਣੀਆਂ ਨੂੰ ਕਾਂਬਾ ਚੜ੍ਹਿਆ ਹੋਇਆ ਸੀ।

"ਚਲ ਮਣੀਆਂ ਮੈਂ ਚਲ ਕੇ, ਕੀ ਏ ਏਥੇ, ਕੁਝ ਵੀ ਨਹੀਂ" ਮਾਂ ਨੇ ਦਿਲਾਸਾ ਜਿਹਾ ਦਿਤਾ।

"ਠਹਿਰ ਜਾ ਮਾਂ – ਉਹ ਤਕ ਦੂਰ ਨ੍ਹੇਰੇ ਵਿਚ – – –" ਤੇ ਮਣੀਆਂ ਦੇ ਹਥੋਂ ਦੀਵਾ ਡਿਗ ਕੇ ਬੁਝ ਗਿਆ। "ਲਓ ਬੁਝ ਗਿਆ – ਮਾਂ ਦੀਵਾ ਬੁਝ ਗਿਆ" ਜੀਕਰ ਅਜੇ ਵੀ ਉਹ ਸੁਫਨਾਂ ਤੱਕ ਰਹੀ ਸੀ।

ਦੂਜੀ ਭਲਕ ਹੀ ਖ਼ਬਰ ਆ ਗਈ ਕਿ ਪੰਡਤ ਜੈ ਨਾਰਾਇਣ ਦੇ ਘਰ ਦਾ ਚਰਾਗ਼ ਲਾਹੌਰ ਦੀ ਇਕ ਪਾਰਕ ਵਿਚ ਬੁਝਿਆ ਮਿਲਿਆ ਹੈ – ਜਿਸ ਦੀ ਜੋਤ ਤੇ ਸਮਾਜ ਚਿਰੋਕੀ ਫੂਕਾਂ ਮਾਰ ਰਹੀ ਸੀ।

---

# ਦਿਲ ਦੀ ਕੌਮ ਕੋਈ ਨਹੀਂ

ਆਥਣ ਦਾ ਸੂਰਜ ਪਿੰਡ ਦੀਆਂ ਨਿੰਮਾਂ, ਕਿਕਰਾਂ, ਟਾਹਲੀਆਂ ਤੇ ਬੇਰੀਆਂ ਦੀਆਂ ਟੀਸੀਆਂ ਤੇ ਆਖ਼ਰੀ ਸ਼ੁਆਆਂ ਸੁੱਟ ਰਿਹਾ ਸੀ। ਕੁੜੀਆਂ ਖੂਹਾਂ ਤੋਂ ਪਾਣੀ ਭਰ ਕੇ ਘਰਾਂ ਨੂੰ ਪਰਤ ਰਹੀਆਂ ਸਨ। ਪਿੰਡ ਦੇ ਬਾਲ ਬਾਹਰ ਮੈਦਾਨ ਵਿਚ ਪਏ ਖੇਡਦੇ ਸਨ, ਕਿ ਰੱਤੋ ਨੇ ਬੰਸਰੀ ਦੀ ਵਾਜ ਸੁਣੀ। "ਮੈਂ ਚੱਲੀ ਜੇ" ਉਸ ਖੇਡ ਛਡ ਕੇ ਦੂਜੇ ਬਾਲਾਂ ਨੂੰ ਆਖਿਆ ਤੇ ਉਹ ਭੱਜ ਨੱਸੀ।

ਰ੍ਹੀਮਾ, ਅਲਾ ਬਖ਼ਸ਼ ਦਾ ਪੁੱਤਰ ਡੰਗਰ ਚਾਰ ਕੇ ਮੁੜਿਆ ਆਉਂਦਾ ਸੀ। ਉਹ ਇਕ ਮਹਿੰ ਤੇ ਬੈਠਾ ਟੁੱਟੀ ਫੁੱਟੀ ਲਜ ਵਿਚ ਬੰਸਰੀ ਵਜਾ ਰਿਹਾ ਸੀ। ਏਨੇ ਨੂੰ ਰੱਤੋ ਹੰਭੀ ਹੰਭੀ ਉਹਦੇ ਕੋਲ ਪੁੱਜੀ, ਤੇ ਮਹਿੰ ਤੇ ਬੈਠੇ ਰ੍ਹੀਮੇ ਵਲ ਆਪਣੀ ਨਿਕੀ ਜਿਹੀ ਬਾਂਹ ਤਾਣ ਦਿੱਤੀ। ਰ੍ਹੀਮੇ ਨੇ ਬਾਂਹ ਫੜ ਕੇ ਉਹਨੂੰ ਮਹਿੰ ਤੇ ਚੜ੍ਹਾ ਲਿਆ ਤੇ ਦੋਵੇਂ ਹੱਸ ਪਏ।

"ਵੇਖ ਮੈਂ ਕੇਡੀ ਦੂਰੋਂ ਬੰਸਰੀ ਸੁਣ ਕੇ ਭੱਜੀ ਆਈ ਹਾਂ ਰ੍ਹੀਮਿਆਂ" ਰੱਤੋ ਨੇ ਰ੍ਹੀਮੇ ਦੇ ਮੋਢੇ ਤੇ ਹੱਥ ਧਰ ਕੇ ਆਖਿਆ।

"ਹੱਛਾ ਸੁਣ ਮੈਂ ਵਜਾਂਦਾ ਹਾਂ" ਰੁਮੇ ਬੁਲ੍ਹਾਂ ਨਾਲ ਬੰਸਰੀ ਛੁਹੀ।

"ਮੈਂ ਨਹੀਂ ਸੁਨਣੀ ਬੰਸਰੀ"

"ਤੇ ਹੋਰ?"

"ਮੇਰੇ ਲਈ ਬੇਰ ਆਂਦੇ ਨੀ?" ਰੱਤੋ ਬੋਲੀ।

"ਤੈਨੂੰ ਬੇਰਾਂ ਦੀ ਹੀ ਪਈ ਰਹਿੰਦੀ ਏ।" ਰੁਮਾ ਮੁੜ ਬੰਸਰੀ ਵਜਾਣ ਲਗਾ।

"ਮੈਂ ਜੂ ਤੇਰੇ ਲਈ ਗੁੜ ਆਂਦਾ ਹੈ" ਰੱਤੋ ਨੇ ਆਪਣੇ ਖੀਸੇ 'ਚ ਹੱਥ ਪਾਇਆ।

"ਚੰਗਾ ਲਿਆ" ਰੁਮੇ ਨੇ ਬੰਸਰੀ ਬੁਲ੍ਹਾਂ ਤੋਂ ਹਟਾ ਕੇ ਕਿਹਾ।

"ਪਹਿਲਾਂ ਬੇਰ ਦੇਹ" ਰੱਤੋ ਨੇ ਗੁੜ ਮੁਠੀ 'ਚ ਨੱਪ ਕੇ ਆਖਿਆ।

"ਤੂੰ ਲੈ ਕੇ ਹੀ ਟਲੇਂਗੀ" ਰੁਮੇ ਨੇ ਝੱਗੇ ਦੇ ਹੇਠਲੇ ਬੋਝੇ ਚੋਂ ਬੇਰ ਕਢਣੇ ਸ਼ੁਰੂ ਕੀਤੇ।

ਰੱਤੋ ਖ਼ੁਸ਼ ਖ਼ੁਸ਼ ਬੇਰ ਫੜਦੀ ਗਈ। ਤੇ ਰੁਮੇ ਨੇ ਗੁੜ ਲੈ ਲਿਆ। ਦੋਹਾਂ ਦੇ ਮੂੰਹ ਹਿਲਦੇ ਸਨ। ਮਹਿੰ ਜੁਗਾਲੀ ਕਰਦੀ ਲਗੀ ਜਾਂਦੀ ਸੀ।

ਇਹ ਸਿਖਾਂ ਮੁਸਲਮਾਨਾਂ ਦਾ ਸਾਂਝਾ ਪਿੰਡ ਸੀ। ਦੋਵੇਂ ਫ਼ਿਰਕੇ ਬੜੇ ਪਿਆਰ ਨਾਲ ਮਿਲ ਕੇ ਰਹਿੰਦੇ ਸਨ। ਉਹ ਜਾਣਦੇ ਵੀ ਨਹੀਂ ਸਨ ਕਿ ਸਿਖ ਮੁਸਲਮਾਨ ਦੋ ਅੱਡੋ ਅਡਰੇ ਫ਼ਿਰਕੇ ਹੁੰਦੇ ਹਨ। ਇਨ੍ਹਾਂ ਦਾ ਆਪਸ ਦਾ ਮਿਲਾਪ ਤੇ ਵਰਤ ਵਰਤਾਓ ਡਾਢਾ ਮਿਠਾ ਸੀ। ਦੁਖ ਸੁਖ ਤੇ ਸ਼ਾਦੀ ਗ਼ਮ ਵਿਚ ਇਕ ਦੂਜੇ ਦੀ ਸਹਾਇਤਾ ਕਰਦੇ ਹੁੰਦੇ ਸਨ। ਪਰ ਰੱਤੋ ਦੇ ਪਿਓ ਜਗਤ ਸਿੰਘ ਤੇ ਰੁਮੇ ਦੇ ਅੱਬਾ ਅਲਾ ਬਖ਼ਸ਼ ਦੇ ਪਿਆਰ ਦੀ ਤਾਂ ਦੂਰ ਦੂਰ ਤੀਕਰ ਧਾਂਕ ਸੀ। ਇਹ ਇਕ ਦੂਜੇ ਤੋਂ ਜਿੰਦ ਵਾਰਦੇ ਸਨ।

ਰੱਤੋ ਤੇ ਰੁਮਾ ਦੋਵੇਂ ਸੱਤਾਂ ਅੱਠਾਂ ਵਰ੍ਹਿਆਂ ਦੇ ਬਾਲ ਸਨ। ਇਹ ਨੱਚਣ, ਟੱਪਣ, ਖੇਡਣ ਕੁਦਣ ਵਿਚ ਇਕੱਠੇ ਹੀ ਰਹਿੰਦੇ ਸਨ। ਰੁਮਾ ਜਦੋਂ ਮਹੀਂਆਂ ਚਾਰ ਕੇ ਮੁੜਦਾ ਤਾਂ ਰੱਤੋ ਲਈ ਬੇਰ ਲਿਆਉਂਦਾ। ਰੱਤੋ ਬੰਸਰੀ ਸੁਣ ਕੇ ਅਗੋਂ ਦੀ ਗੁੜ ਜਾਂ ਸ਼ੱਕਰ ਲੈ ਕੇ ਮਿਲਦੀ। ਦੋਵੇਂ ਰਲ

ਕੇ ਖਾਂਦੇ। ਘਰ ਆ ਕੇ ਕਦੇ ਕਦੇ ਦੋਵੇਂ ਇਕੋ ਕਟੋਰੇ ਵਿਚ ਪਾਣੀ ਪੀ ਲੈਂਦੇ ਤੇ ਇਕੋ ਥਾਲੀ ਵਿਚ ਰੋਟੀ ਖਾ ਲੈਂਦੇ।

ਇਕ ਦਿਨ ਪਿੰਡ ਦਾ ਬ੍ਰਾਹਮਣ ਘਰ ਰੱਤੋ ਦੀ ਮਾਂ ਕੋਲ ਬੈਠਾ ਸੀ। ਰ੍ਹੀਮਾ ਤੇ ਰੱਤੋ ਖੇਡ ਕੇ ਘਰ ਆ ਧਮਕੇ। ਦੋਵੇਂ ਤਿਆਹੇ ਸਨ। ਰੱਤੋ ਨੇ ਛੰਨਾ ਪਾਣੀ ਦਾ ਭਰ ਕੇ ਰ੍ਹੀਮੇ ਨੂੰ ਦਿੱਤਾ ਮੁੜ ਉਸ ਛੰਨੇ ਵਿਚ ਆਪ ਪੀ ਲਿਆ। ਪੰਡਤ ਸਭ ਕੁਝ ਵੇਖਦਾ ਸੀ। ਉਹ ਮੁਸਲਮਾਨਾਂ ਦੇ ਮੁੰਡੇ ਨਾਲ ਏਡੀ ਖੁਲ੍ਹ ਜਰ ਨਾ ਸਕਿਆ। ਜਦ ਦੋਵੇਂ ਬਾਲ ਮੁੜ ਬਾਹਰ ਚਲੇ ਗਏ ਤਾਂ ਪੰਡਤ ਨੇ ਰੱਤੋ ਦੀ ਮਾਂ ਨੂੰ ਬੜਾ ਉਪਦੇਸ਼ ਦਿਤਾ ਤੇ ਆਖਿਆ – "ਤੁਹਾਡੇ ਭਾਂਡੇ ਤਾਂ ਸਾਰੇ ਭਰਿਸ਼ਟ ਹੋ ਗਏ। ਨਾਲੇ ਤੁਹਾਨੂੰ ਵੀ ਗੰਗਾ ਜਲ ਪੀਣਾ ਚਾਹੀਦਾ ਹੈ। ਮੁਸਲਮਾਨ ਦੀ ਜੂਠ ਨੇ ਸਾਰਾ ਘਰ ਅਪਵਿੱਤ੍ਰ ਕਰ ਦਿੱਤਾ ਹੈ –"

ਰੱਤੋ ਦੀ ਮਾਂ ਡਰ ਗਈ। ਜਦੋਂ ਰੱਤੋ ਖੇਡ ਕੇ ਘਰ ਆਈ ਤਾਂ ਮਾਂ ਨੇ ਉਹਨੂੰ ਸਮਝਾਇਆ ਕਿ ਉਹ ਰ੍ਹੀਮੇ ਨੂੰ ਆਪਣੇ ਭਾਂਡਿਆਂ ਵਿਚ ਪਾਣੀ ਨਾ ਦਿਤਾ ਕਰੇ। ਰੱਤੋ ਬੜੀ ਹਰਾਨ ਹੋਈ ਤੇ ਪੁਛਿਆ, "ਇਹ ਕਿਉਂ ?"

"ਉਹ ਮੁਸਲਮਾਨ ਹੈ" ਮਾਂ ਨੇ ਕਿਹਾ।

"ਮੁਸਲਮਾਨ ਕੀ ਹੁੰਦਾ ਹੈ" ਰੱਤੋ ਨੇ ਪੁਛਿਆ।

"ਉਹ ਹਿੰਦੂਆਂ ਨਾਲੋਂ ਵੀ ਨੀਵੇਂ ਹੁੰਦੇ ਹਨ" ਮਾਂ ਨੇ ਕਿਹਾ।

"ਨੀਵੇਂ ਕੀਕਰ ?" ਰੱਤੋ ਪਸ਼ੇਮਾਨ ਜਿਹੀ ਹੋ ਗਈ, "ਉਹਦਾ ਸਭ ਕੁਝ ਮੇਰੇ ਵਰਗਾ ਹੈ ਮਾਂ – ਅੱਖਾਂ, ਨੱਕ, ਕੰਨ, ਚੰਮ, ਸੱਭੋ ਕੁਝ – ਉਹ ਮੈਨੂੰ ਬੜਾ ਪਿਆਰ ਕਰਦਾ ਹੈ, ਮੈਨੂੰ ਬੇਰ ਲਿਆ ਕੇ ਦੇਂਦਾ ਹੈ। ਉਹ ਕੀਕਰ ਮੁਸਲਮਾਨ ਹੋ ਗਿਆ ? ਮੈਂ ਨਹੀਂ – ਮੈਂ ਉਹਨੂੰ ਜ਼ਰੂਰ ਪਾਣੀ ਪਿਲਾਵਾਂਗੀ ਖੁਆਵਾਂਗੀ।" ਉਹ ਮਾਂ ਕੋਲੋਂ ਬਾਹਰ ਨੂੰ ਭੱਜ ਗਈ। ਰ੍ਹੀਮਾ ਬਾਹਰ ਖੇਡਦਾ ਸੀ। ਉਹਦੇ ਕੋਲ ਜਿਹੇ ਜਾ ਕੇ ਆਂਹਦੀ :

"ਮਾਂ ਕਹਿੰਦੀ ਏ ਤੂੰ ਰ੍ਹੀਮੇ ਨਾਲ ਖਾਇਆ ਪੀਆ ਨਾ ਕਰ।"

"ਕਿਉਂ ?" ਰੂਮੇ ਪੁਛਿਆ।

"ਅਖੇ – ਤੂੰ ਮੁਸਲਮਾਨ ਏਂ"

ਰੂਮਾ ਹਸ ਪਿਆ, "ਮੈਂ ਮੁਸਲਮਾਨ ਕਿਧਰੋਂ ?"

"ਖੌਰੇ ਕਿਧਰੋਂ ? ਤੂੰ ਤੇ ਮੁੰਡਾ ਏਂ, ਹੈ ਨਾ ਰੂਮਿਆਂ" ਮੁੜ ਦੋਵੇਂ ਖੇਡ ਵਿਚ ਮਗਨ ਹੋ ਗਏ।

ਇਹ ਗਲ ਕਿਸੇ ਨਾ ਕਿਸੇ ਤਰ੍ਹਾਂ ਅਲਾ ਬਖਸ਼ ਦੇ ਘਰ ਜਾ ਪਹੁੰਚੀ। ਉਨ੍ਹਾਂ ਬੜਾ ਮਹਿਸੂਸ ਕੀਤਾ । ਤੇ ਰੂਮੇ ਨੂੰ ਸਮਝਾਇਆ ਕਿ ਉਹ ਰੱਤੋ ਨਾਲ ਖਾਇਆ ਪੀਆ ਨਾ ਕਰੇ । ਅਲਾ ਬਖਸ਼ ਤੇ ਉਹਦੀ ਪਤਨੀ ਨੇ ਭਾਵੇਂ ਇਹ ਗਲ ਬਾਹਰ ਨਾ ਕੱਢੀ, ਪਰ ਦਿਲਾਂ ਉਤੇ ਅਸਰ ਜ਼ਰੂਰ ਹੋ ਗਿਆ।

ਉਨ੍ਹੀਂ ਦਿਨੀਂ ਅਲਾ ਬਖਸ਼ ਹੋਰਾਂ ਦੇ ਘਰ ਇਕ ਮੌਲਵੀ ਜੀ ਆਏ ਹੋਏ ਸਨ, ਜਦੋਂ ਰੱਤੋ ਤੇ ਰੂਮਾ ਅਲਾ ਬਖਸ਼ ਦੇ ਵੇਹੜੇ ਵਿਚ ਖੇਡਦੇ ਤੇ ਕਦੇ ਇਕੋ ਭਾਂਡੇ ਵਿਚ ਪਾਣੀ ਪੀ ਲੈਂਦੇ ਤਾਂ ਮੌਲਵੀ ਗਹੁ ਨਾਲ ਤਕਦਾ ।

ਇਕ ਦਿਨ ਇਹ ਦੋਵੇਂ ਅਲਾ ਬਖਸ਼ ਦੇ ਘਰ ਗੇਂਦ ਨਾਲ ਪਏ ਖੇਡਦੇ ਸਨ, ਤੇ ਮੌਲਵੀ ਜੀ ਇਕ ਬੰਨੇ ਨਮਾਜ਼ ਪੜ੍ਹਦੇ ਸਨ, ਰੱਤੋ ਨੇ ਗੇਂਦ ਜੋ ਸੁੱਟੀ ਤਾਂ ਨਮਾਜ਼ ਪੜ੍ਹਦੇ ਮੌਲਵੀ ਦੇ ਮੂੰਹ ਤੇ ਜਾ ਵੱਜੀ। ਮੌਲਵੀ ਜੀ ਕ੍ਰੋਧ ਆਤੁ ਹੋ ਕੇ ਕੁੜੀ ਵਲ ਦੌੜੇ ਤੇ ਉਹਨੂੰ ਗਿੱਚੀਓਂ ਝੰਜੋੜ ਕੇ ਕਹਿੰਦੇ "ਕਾਫ਼ਰ ਕੁੜੀ। ਮੇਰੀ ਨਮਾਜ਼ ਕਜ਼ਾ ਕਰ ਦਿੱਤੀ ਸੂ।" ਨਾਲੇ ਇਕ ਧੱਫਾ ਕੱਢ ਮਾਰਿਆ। ਰੱਤੋ ਰੋਂਦੀ ਰੋਂਦੀ ਘਰ ਨੂੰ ਟੁਰ ਪਈ। ਰੂਮਾ ਉਹਨੂੰ ਨਾਲ ਨਾਲ ਚੁਪ ਕਰਾਂਦਾ ਜਾਂਦਾ ਸੀ। ਉਹਦੇ ਹੰਝੂ ਪੂੰਝਦਾ ਸੀ। "ਚੁਪ ਕਰ ਰੱਤੋ ਮੌਲਵੀ ਬੜਾ ਭੈੜਾ ਹੈ" ਤੇ ਉਹ ਬਾਹਰ ਚਲੇ ਗਏ।

ਮੌਲਵੀ ਨੇ ਨਮਾਜ਼ ਪੜ੍ਹ ਕੇ ਘਰ ਰੂਮੇ ਦੀ ਮਾਂ ਨੂੰ ਕਿਹਾ ਕਿ ਕਾਫ਼ਰਾਂ ਦੀ ਕੁੜੀ ਨੂੰ ਰੂਮੇ ਨਾਲ ਨਾ ਫਿਰਨ ਦਿੱਤਾ ਕਰੋ। ਕਾਫ਼ਰਾਂ ਦਾ ਮੋਮਨਾਂ ਨਾਲ ਕੀ ਮੇਲ ?"

ਇਹ ਗਲ ਬਾਹਰ ਨਿਕਲ ਗਈ। ਸਿਖਾਂ ਬੜਾ ਬੁਰਾ ਮਨਾਇਆ। ਨਾਲ ਲਗਦਿਆਂ ਪਹਿਲੀ ਬਾਹਮਣ ਵਾਲੀ ਗਲ ਸਾਰੇ ਮੁਸਲਮਾਨਾਂ ਵਿਚ ਧੁਮ ਗਈ। ਇਹ ਵੀ ਡਾਢੇ ਔਖੇ ਹੋਏ ਸਨ। ਦੁਪਾਸੀਂ ਮਜ਼੍ਹਬ ਦੀ ਰੰਗਣ ਚੜ੍ਹ ਗਈ ਜੋਸ਼ ਭੜਕਣ ਹੀ ਲੱਗਾ ਸੀ ਕਿ ਜਗਤ ਸਿੰਘ ਤੇ ਅਲਾ ਬਖ਼ਸ਼ ਨੇ ਸਿਆਣਪ ਨਾਲ ਮਾਮਲਾ ਨਜਿਠ ਲਿਆ।

*　　*　　*　　*

ਰੱਤੋ ਤੇ ਰ੍ਹੀਮਾ ਬਚਪਨ ਲੰਘ ਕੇ ਜੁਆਨੀ ਦੇ ਪੱਤਣਾਂ ਤੇ ਜਾ ਖਲੋਤੇ ਸਨ। ਉਹਨਾਂ ਦੀਆਂ ਖੇਡਾਂ ਮੁਕ ਗਈਆਂ ਸਨ। ਮੁਲਾਕਾਤਾਂ ਘਟ ਹੋ ਗਈਆਂ ਸਨ। ਕੁਝ ਤੇ ਜੁਆਨੀ ਦੀ ਸੰਗਾਂ ਨੇ ਰੋਕ ਪਾਈ, ਕੁਝ ਸਿਖ ਮੁਸਲਿਮ ਸੁਆਲ ਵੈਰੀ ਬਣ ਗਿਆ। ਜਦ ਕਦੇ ਕਦਾਈਂ ਇਹ ਮਿਲਦੇ ਤੇ ਲੋਕੀਂ ਤਕ ਲੈਂਦੇ ਤਾਂ ਇਕ ਦਮ ਤਅੱਸਬ ਭੜਕ ਉਠਦਾ ਤੇ ਲੜਾਈ ਤਕ ਨੌਬਤ ਪਹੁੰਚ ਜਾਂਦੀ।

ਲੋਕਾਂ ਵਿਚ ਇਨ੍ਹਾਂ ਦੀ ਬਹੁਤ ਚਰਚਾ ਰਹਿੰਦੀ ਸੀ।

ਇਕ ਦਿਨ ਰੱਤੋ ਰ੍ਹੀਮੇ ਦੇ ਘਰ ਚਲੀ ਗਈ। ਅਜ ਬੜੀ ਮੁਦਤ ਬਾਅਦ ਉਹਨੂੰ ਮਿਲੀ ਸੀ। ਚੋਖਾ ਚਿਰ ਗਲਾਂ ਕਰਦੀ ਰਹੀ। ਜਦੋਂ ਘਰ ਮੁੜੀ ਤਾਂ ਮਾਂ ਸਖ਼ਤ ਨਾਰਾਜ਼ ਹੋਈ।

"ਰੱਤੋ ਨਾ ਜਾਇਆ ਕਰ ਉਹਨਾਂ ਦੇ ਘਰ" ਮਾਂ ਕੜਕ ਕੇ ਬੋਲੀ।

"ਮਾਂ ਕਦੇ ਕਦੇ ਉਹਨੂੰ ਮਿਲਣ ਤੇ ਜੀ ਕਰ ਆਉਂਦਾ ਹੈ। ਉਹ ਮੇਰਾ ਬਚਪਨ ਦਾ ਵੀਰ ਹੈ" ਨਿੰਮੋ ਝੂਣੀ ਜਿਹੀ ਰੱਤੋ ਬੋਲ ਉਠੀ।

"ਪਰ ਤੈਨੂੰ ਸੌ ਵਾਰ ਵਰਜਿਆ ਹੈ ਤੈਥੋਂ ਰਹਿ ਨਹੀਂ ਹੁੰਦਾ – ਲੋਕੀਂ ਵੀਰ ਭਰਾ ਕੁਝ ਨਹੀਂ ਜਾਣਦੇ ਪਿੰਡ ਦੇ ਸਿਰ ਪਾਟ ਜਾਣਗੇ। ਸਾਡੀ ਆਬਰੂ ਦਾ ਖ਼ਿਆਲ ਕਰ ਰੱਤੋ।"

ਰੱਤੋ ਸੁਣਦੀ ਗਈ ਉਸ ਕੋਈ ਉੱਤਰ ਨਾ ਦਿਤਾ।

"ਕੂੰਦੀ ਕਿਉਂ ਨਹੀਂ ਕੁਝ ਤੇ ਮੂੰਹੋਂ ਫੁਟ" ਮਾਂ ਦੁਖੀ ਹੋਈ ਹੋਈ ਸੀ।

ਰੱਤੋ ਫੇਰ ਕੁਝ ਨ ਬੋਲੀ - ਨੀਵੀਂ ਪਾ ਕੇ ਬੈਠੀ ਰਹੀ।

"ਅਜ ਮੈਂ ਹਾਂ ਜਾਂ ਨਾਂਹ ਵਿਚ ਉੱਤਰ ਲੈ ਕੇ ਹੀ ਹਿਲਾਂਗੀ" ਮਾਂ ਆਪਣੀ ਆਈ ਤੇ ਤੁਲੀ ਹੋਈ ਸੀ।

"ਹਛਾ ਮਾਂ ਅਜ ਤੋਂ ਮੈਂ ਓਹਦੇ ਨਾਲ ਨਹੀਂ ਬੋਲਾਂਗੀ" ਰੱਤੋ ਨੇ ਕਿਸੇ ਇਰਾਦੇ ਨਾਲ ਕਿਹਾ।

ਮਾਂ ਨੂੰ ਕੁਝ ਧੀਰਜ ਆਇਆ। ਉਸ ਧੀ ਨੂੰ ਹੋਰ ਵੀ ਸਿਖਿਆ ਦਿਤੀ। ਰੱਤੋ ਚੁਪ ਕਰ ਕੇ ਸੁਣਦੀ ਗਈ, ਜੀਕਰ ਸਿਲ ਹੋ ਗਈ ਹੁੰਦੀ ਹੈ।

ਦੂਜੇ ਦਿਨ ਰੱਤੋ ਜਦੋਂ ਰੋਟੀ ਲੈ ਕੇ ਖੇਤ ਨੂੰ ਗਈ, ਤਾਂ ਤੂਤਾਂ ਦੇ ਝੁੰਡ ਓਹਲੇ ਰੂੰਮਾ ਉਹਨੂੰ ਪਿੰਡ ਨੂੰ ਮੁੜਿਆ ਆਉਂਦਾ ਮਿਲ ਪਿਆ। ਪਰ ਰੱਤੋ ਬਿਨਾਂ ਬੋਲੇ ਟੁਰਦੀ ਗਈ।

"ਰੱਤੋ!" ਰੂੰਮੇ ਵਾਜ ਦਿਤੀ।

ਰੱਤੋ ਖਲੋ ਗਈ ਪਰ ਕੂਈ ਕੁਝ ਨਾ।

"ਅਜ ਕੀ ਹੋਇਆ ਹੈ?" ਰੂੰਮੇ ਦਾ ਦਿਲ ਧੜਕ ਰਿਹਾ ਸੀ।

"ਅਜ ਤੋਂ..............." ਰੱਤੋ ਅਗੋਂ ਬੋਲ ਨ ਸਕੀ।

"ਹਾਂ, ਹਾਂ, ਦਸ ਦੇ – ਅਜ ਤੋਂ ਕੀ?" ਰੂੰਮਾ ਹੋਰ ਨੇੜੇ ਹੋ ਗਿਆ।

"ਅਜ ਤੋਂ ਤੂੰ ਮੇਰੇ ਨਾਲ ਨਾ ਬੋਲੀਂ" ਰੱਤੋ ਦਿਲ ਸਾਂਭ ਕੇ ਮਸਾਂ ਕੂਈ।

"ਕਿਉਂ ਰੱਤੋ?"

"ਮੇਰਾ ਤੇਰੇ......ਨਾਲ......ਕੋਈ ਪਿਆਰ ਨਹੀਂ" ਤੇ ਰੱਤੋ ਨੇ ਮੂੰਹ ਇਕ ਬੰਨੇ ਫੇਰ ਲਿਆ।

ਰੂੰਮੇ ਨੇ ਰੱਤੋ ਦੇ ਮੂੰਹ ਵਲ ਤਕਿਆ। ਰੱਤੋ ਦੀਆਂ ਅੱਖਾਂ ਵਿਚ ਮੋਤੀਆਂ ਜੇਡੇ ਦੋ ਟੇਪੇ ਸਨ।

"ਚੰਗਾ ਰੱਤੋ, ਜੀਕਰ ਤੂੰ ਆਖੇਂ" ਰੁੰਮੇ ਨੇ ਇਕ ਲੰਮਾ ਸਾਹ ਖਿਚ ਕੇ ਆਖਿਆ ਤੇ ਉਹ ਦੋਵੇਂ ਨਿਖੜ ਗਏ।

ਰੁੰਮਾ ਘਰ ਨੂੰ ਟੁਰ ਪਿਆ। ਓਹਦੇ ਦਿਲ ਵਿਚ ਰੱਤੋ ਦੀਆਂ ਗਲਾਂ ਨੇ ਨ੍ਹੇਰੀ ਝੁਲਾ ਦਿਤੀ। ਉਹ ਕਈ ਦਿਨ ਚੁਪ ਚਾਪ ਤੇ ਉਖੜਿਆ ਉਖੜਿਆ ਭੌਂਦਾ ਰਿਹਾ।

ਬਹੁਤ ਸਮਾਂ ਰੁੰਮਾ ਆਪਣੇ ਖੇਤ ਵਿਚ ਬੰਸਰੀ ਵਜਾ ਕੇ ਲੰਘਾਉਂਦਾ ਹੁੰਦਾ ਸੀ। ਰੱਤੋ ਰੋਟੀ ਲਈ ਜਾਂਦੀ ਜਦੋਂ ਰੁੰਮੇ ਦੀ ਬੰਸਰੀ ਸੁਣਦੀ ਤਾਂ ਖਲੋ ਜਾਂਦੀ, ਫੇਰ ਟੁਰ ਪੈਂਦੀ, ਮੁੜ ਖੜੋ ਜਾਂਦੀ। ਕੁਝ ਚਿਰ ਮਗਰੋਂ ਮੱਥੇ ਵਟ ਪਾ ਕੇ ਆਪੇ ਬੋਲਦੀ, "ਮੈਂ ਉਹਨੂੰ ਪਿਆਰ ਤੋਂ ਨਾਂਹ ਕਰ ਦਿੱਤੀ ਏ, ਨਾ ਮੈਂ ਉਹਦੇ ਨਾਲ ਕੂੰਦੀ ਹਾਂ, ਮੈਂ ਕਿਉਂ ਸੁਣਾਂ ਉਹਦੀ ਬੰਸਰੀ' ਤੇ ਉਹ ਅਗੇ ਟੁਰ ਜਾਂਦੀ।

ਦੂਜੇ ਤੀਜੇ ਫੇਰ ਜਦੋਂ ਬੰਸਰੀ ਦੀ ਮਧੁਰ ਵਾਜ ਉਹਦੇ ਕੰਨੀ ਪੈਂਦੀ, ਉਹ ਕਿਸੇ ਦਰਖ਼ਤ ਦੀ ਛਾਵੇਂ ਖਲੋ ਕੇ ਨਾ ਸੁਨਣ ਦਾ ਜਤਨ ਕਰਦਿਆਂ ਹੋਇਆਂ ਵੀ ਸੁਣਦੀ। ਪਰ ਫੇਰ ਮਨ ਹੀ ਮਨ ਵਿਚ ਕਹਿੰਦੀ "ਮੈਂ ਕੋਈ ਬੰਸਰੀ ਸੁਨਣ ਲਈ ਥੋੜ੍ਹੇ ਖੜੀ ਹਾਂ। ਮੈਂ ਤੇ ਧੁਪ ਕਰ ਕੇ ਛਾਵੇਂ ਆ ਗਈ ਸਾਂ। ਮੈਨੂੰ ਚੰਗੀ ਹੀ ਨਹੀਂ ਲਗਦੀ ਬੰਸਰੀ – ਰੁੰਮੇ ਦੀ ਬੰਸਰੀ।

ਇਕ ਦਿਨ ਰੁੰਮਾ ਬੰਸਰੀ ਵਜਾਂਦਾ ਵਜਾਂਦਾ ਉਨ੍ਹਾਂ ਬੇਰੀਆਂ ਹੇਠ ਚਲਾ ਗਿਆ, ਜਿਥੋਂ ਨਿੱਕਾ ਹੁੰਦਾ ਰੱਤੋ ਲਈ ਬੇਰ ਲੈ ਜਾਂਦਾ ਹੁੰਦਾ ਸੀ। ਬੇਰ ਤਕ ਕੇ ਉਹਨੂੰ ਸਾਰਾ ਬਚਪਨ ਚੇਤੇ ਆ ਗਿਆ, ਰੱਤੋ ਦਾ ਪਿਆਰ ਦਿਲ ਵਿਚ ਉਮਡ ਆਇਆ। ਅਜ ਮੁੜ ਬੇਰ ਰੱਤੋ ਨੂੰ ਦੇਣ ਤੇ ਚਿੱਤ ਕੀਤਾ। ਕੁਝ ਬੇਰ ਤੋੜ ਚਾਦਰ ਲੜ ਬੰਨ੍ਹ ਲਏ ਤੇ ਪਿੰਡ ਆ ਕੇ ਇਕ ਨਿੱਕੇ ਜਿਹੇ ਮੁੰਡੇ ਹੱਥ ਬੇਰ ਰੱਤੋ ਨੂੰ ਘਲ ਦਿੱਤੇ।

ਰੱਤੋ ਘਰ ਕੱਲੀ ਸੀ। ਮੁੰਡਾ ਬੇਰ ਲੈ ਕੇ ਰੱਤੋ ਕੋਲ ਜਾ ਪੁਜਾ। ਰੱਤੋ ਨੇ ਵਿੰਹਦਿਆਂ ਸਾਰ ਪੁਛਿਆ, "ਕਿਸ ਘਲੇ ਨੇ ?"

"ਰੂਮੇ" ਮੁੰਡੇ ਨੇ ਆਖਿਆ।

"ਰੂਮੇ – ਹਛਾ – ਚੰਗਾ" ਰੱਤੋ ਬੇਰਾਂ ਨੂੰ ਹੱਥਾਂ ਵਿਚ ਮਲਦੀ ਮਲਦੀ ਕੁਝ ਸੋਚਦੀ ਰਹੀ। ਤੇ ਫੇਰ ਕਹਿੰਦੀ:–

"ਉਸ ਕਿਉਂ ਘਲੇ ?"

"ਪਤਾ ਨਹੀਂ" ਮੁੰਡੇ ਨੇ ਉੱਤਰ ਦਿਤਾ।

ਰੱਤੋ ਨੇ ਬੇਰਾਂ ਉਤੇ ਨੀਝ ਲਾ ਦਿਤੀ। ਤਕਦੀ ਰਹੀ। ਕਿੰਨਾਂ ਚਿਰ ਤਕਦੀ ਰਹੀ।

"ਹਛਾ ਉਹਨੂੰ ਆਖੀਂ ਮੈਨੂੰ ਬੇਰ ਨਾ ਘਲਿਆ ਕਰੇ – ਲੈ ਇਹ ਵੀ ਲੈ ਜਾ – ਮੈਂ ਨਹੀਂ ਲੈਣੇ ਬੇਰ – ਬੇਰ।"

ਮੁੰਡਾ ਬੇਰ ਮੋੜ ਲੈ ਗਿਆ। ਰੱਤੋ ਉਠ ਕੇ ਅੰਦਰ ਜਾ ਵੜੀ, ਤੇ ਉਹਦੀਆਂ ਅਖਾਂ ਛਲਕ ਪਈਆਂ।

ਰੱਤੋ ਬੜੀ ਖ਼ੁਸ਼ ਰਹਿੰਦੀ ਸੀ। ਕਿੰਨੇ ਚਿਰ ਤੋਂ ਉਹ ਨਿੱਕੀਆਂ ਨਿੱਕੀਆਂ ਗਲਾਂ ਤੇ ਵੀ ਖੁਲ੍ਹ ਖੁਲ੍ਹ ਕੇ ਹਸਦੀ ਹੁੰਦੀ ਸੀ। ਕਈ ਵਾਰ ਝੱਲਿਆਂ ਵਾਂਗ ਹਸਦੀ ਰਹਿੰਦੀ। ਮਾਂ ਉਹਨੂੰ ਰੋਕਦੀ ਕਿ ਇੰਨਾ ਨਹੀਂ ਹਸਣਾ ਚਾਹੀਦਾ, ਪਰ ਉਹ ਏਨਾ ਹਸਣ ਤੇ ਖ਼ੁਸ਼ ਰਹਿਣ ਦੇ ਬਾਵਜੂਦ ਵੀ ਲਿੱਸੀ ਜਿਹੀ ਹੁੰਦੀ ਜਾਂਦੀ ਸੀ। ਸਾਰੇ ਸਰੀਰ ਤੇ ਪਿਲੱਤਣ ਨਮੂਦਾਰ ਹੋ ਗਈ ਸੀ।

ਪਿੰਡ ਦੇ ਕੁਝ ਆਦਮੀ ਸ਼ਕ ਕਰਦੇ ਸਨ ਕਿ ਰੂਮਾ ਤੇ ਰੱਤੋ ਰਾਤ ਵੇਲੇ ਛਪੜ ਦੇ ਕੰਢੇ ਲੁਕ ਲੁਕ ਕੇ ਮਿਲਦੇ ਹਨ। ਇਹ ਸ਼ਕ ਪੱਕਾ ਹੁੰਦਾ ਗਿਆ। ਤੇ ਜੋਸ਼ ਭੜਕਦਾ ਗਿਆ।

ਇਕ ਰਾਤੀਂ ਰੂਮਾ ਖੇਤੋਂ ਮੁੜਿਆ ਆਉਂਦਾ ਸੀ। ਸਬਬ ਨਾਲ ਰੱਤੋ ਵੀ ਓਸੇ ਵੇਲੇ ਬਾਹਰੋਂ ਆ ਰਹੀ ਸੀ। ਦੋਵੇਂ ਕੋਲੋਂ ਦੀ ਲੰਘੇ। ਕੁਝ ਮੁੰਡਿਆਂ ਨੇ ਉਹਨਾਂ ਨੂੰ ਤਕ ਲਿਆ ਤੇ ਪਿੰਡ ਵਿਚ ਆ ਧਮਾਇਆ ਕਿ ਉਹ ਦੋਵੇਂ ਰਾਤੀਂ ਇਕੱਠੇ ਫੜੇ ਗਏ ਨੇ।

ਫੇਰ ਕੀ ਸੀ। ਸਿਖ ਕਹਿਰ ਵਿਚ ਆ ਗਏ। ਇਕ ਮੀਟਿੰਗ

ਸਦੀ ਤੇ ਫੈਸਲਾ ਕੀਤਾ ਕਿ ਕਲ ਮੁਸਲਿਆਂ ਨਾਲ ਦੋ ਦੋ ਹਥ ਵੇਖ ਲਏ ਜਾਣ।

ਮੁਸਲਮਾਨ ਵੀ ਕਿਹੜੇ ਘਟ ਸਨ। ਉਹਨਾਂ ਚੈਲੰਜ ਮਨਜ਼ੂਰ ਕਰ ਲਿਆ। ਤੇ ਰਾਤੀਂ ਦੋਵੇਂ ਧਿਰਾਂ ਜੰਗ ਦੀ ਤਿਆਰੀ ਵਿਚ ਜੁਟ ਗਈਆਂ। ਟਕੂਏ ਨਿਕਲ ਆਏ, ਛਵ੍ਹੀਆਂ ਤਿਖੀਆਂ ਹੋਣ ਲਗੀਆਂ।

ਰੱਤੋ ਦੀ ਮਾਂ ਅਜ ਬਹੁਤ ਸਹਿਮੀ ਹੋਈ ਸੀ। ਉਹਨਾਂ ਦੇ ਘਰ ਵਿਚ ਸੋਗ ਵਰਤ ਗਿਆ। ਉਹ ਜਾਣਦੇ ਹਨ ਕਿ ਸਵੇਰੇ ਪਿੰਡ ਵਿਚ ਕੀ ਹੋ ਜਾਏਗਾ। ਪਰ ਰੱਤੋ ਅਡੋਲ ਸੀ। ਉਹਦੇ ਚਿਹਰੇ ਪਰ ਨਿਰਭੈਤਾ ਦੀ ਮੁਸਕ੍ਰਾਹਟ ਸੀ। ਮਾਂ ਕਹਿਰੋ ਕਹਿਰ ਕਰਦੀ ਰੱਤੋ ਕੋਲ ਗਈ।

"ਨੀ ਡੈਣੇ ਤੂੰ ਪਿੰਡ ਵਿਚ ਕੀ ਉਪੱਦਰ ਖੜਾ ਕਰ ਰਖਿਆ ਏ।" ਮਾਂ ਕਚੀਚੀਆਂ ਵਟਦੀ ਸੀ।

"ਮਾਂ ਮੈਂ ਤੇ ਓਦਨ ਦੀ ਉਹਦੇ ਨਾਲ ਕਦੇ ਨਹੀਂ ਕੂਈ ਜਿਦਣ ਦਾ ਤੂੰ ਰੋਕਿਆ ਹੈ" ਰੱਤੋ ਧੀਰਜ ਨਾਲ ਬੋਲੀ।

"ਲੋਕੀਂ ਆਂਹਦੇ ਨੇ ਤੂੰ ਰਾਤੀਂ ਛਪੜ ਤੇ ਉਹਨੂੰ ਚੋਰੀ ਮਿਲਦੀ ਏਂ" ਮਾਂ ਲਾਲੋ ਲਾਲ ਹੋ ਗਈ।

"ਲੋਕੀ ਝੂਠ ਆਂਹਦੇ ਨੇ, ਕਿਸੇ ਹਾਲ ਵੀ ਵਸਣ ਨਹੀਂ ਦੇਂਦੇ" ਰੱਤੋ ਹੱਸ ਪਈ।

"ਹਾਏ ਹਾਏ ਨੀ ਤੇਰੇ ਦੰਦ ਨਿਕਲਦੇ ਨੇ, ਸਵੇਰੇ ਤੇਰੇ ਬਦਲੇ ਲਹੂ ਦੀਆਂ ਨਦੀਆਂ ਵਗਣਗੀਆਂ।"

"ਨਹੀਂ ਵਗਣਗੀਆਂ ਮਾਂ" ਰੱਤੋ ਮੁੜ ਝੱਲਿਆਂ ਵਾਂਗ ਹਸ ਪਈ।

"ਨੀ ਰੱਤੋ ਤੂੰ ਝਲੀ ਹੋ ਗਈ ਏਂ ?" ਮਾਂ ਨੇ ਕੜਕ ਕੇ ਕਿਹਾ।

"ਮੈਂ ਝਲੀ ਨਹੀਂ ਲੋਕੀ ਝਲੇ ਹੋ ਗਏ ਨੇ" ਰੱਤੋ ਨੇ ਅਡੋਲ ਕਿਹਾ।

ਓੜਕ ਮਾਂ ਖੱਪ ਖੱਪ ਕੇ ਕਲ ਹੋਣ ਵਾਲੀ ਘਟਨਾ ਦਾ ਖ਼ਿਆਲ ਕਰਦੀ ਕਰਦੀ ਸੌਂ ਗਈ।

ਤੜਕੇ ਜਦੋਂ ਕੁਕੜ ਨੇ ਬਾਂਗ ਦਿੱਤੀ, ਰੱਤੋ ਚੁਪਕੇ ਚੁਪਕੇ ਮੰਜੇ ਤੋਂ

ਉਠੀ। ਆਸਤਾ ਆਸਤਾ ਇਕ ਆਲੇ ਕੋਲ ਗਈ। ਓਥੋਂ ਇਕ ਪੋਟਲੀ ਕੱਢੀ, ਵਿਚ ਅਫ਼ੀਮ ਸੀ। ਮੂੰਹ ਵਿਚ ਪਾ ਕੇ ਨਿਘਾਰ ਲਈ, ਤੇ ਧੀਰੇ ਧੀਰੇ ਘਰੋਂ ਬਾਹਰ ਨਿਕਲ ਗਈ। ਰੁਮੇ ਦੇ ਖੇਤ ਦਾ ਰੁਖ ਕੀਤਾ। ਰੁਮਾ ਖੇਤ ਵਿਚ ਹੀ ਸੌਂਦਾ ਹੁੰਦਾ ਸੀ।

ਫੀਮ ਆਪਣਾ ਅਸਰ ਵਖਾਣ ਲੱਗੀ। ਰੱਤੋ ਦੀਆਂ ਲੱਤਾਂ ਲੜ-ਖੜਾਣੀਆਂ ਸ਼ੁਰੂ ਹੋ ਗਈਆਂ। ਉਹ ਵਾਹੋ ਦਾਹ ਲਗੀ ਜਾਂਦੀ ਸੀ ਤੇ ਕਹਿੰਦੀ ਜਾਂਦੀ ਸੀ, "ਲੋਕੀ ਝੱਲੇ ਹੋ ਗਏ ਨੇ, ਲੋਕੀ ਝੱਲੇ ਹੋ ਗਏ ਨੇ ਰੁਮਿਆਂ।"

ਤੜਕੇ ਦਾ ਚੰਨ ਛਿਪ ਰਿਹਾ ਸੀ। ਪਤਲਾ ਪਤਲਾ ਨ੍ਹੇਰਾ ਸਾਰੀ ਕਾਇਨਾਤ ਨੂੰ ਆਪਣੀ ਬੁਕਲ ਵਿਚ ਲੁਕਾ ਰਿਹਾ ਸੀ। ਰੁਮੇ ਨੂੰ ਰਾਤੀਂ ਨੀਂਦਰ ਨਹੀਂ ਸੀ ਪਈ। ਉਹ ਸੋਚਦਾ ਸੀ ਕਿ ਸਾਡੇ ਬਦਲੇ ਕੀ ਹੋ ਜਾਏਗਾ। ਏਕਾ ਏਕੀ ਉਸ "ਲੋਕੀ ਝੱਲੇ ਹੋ ਗਏ ਨੇ ਰੁਮਿਆ!" ਦੀ ਵਾਜ ਸੁਣੀ। ਚੋਕੰਨਾ ਹੋ ਕੇ ਅਗੇ ਵਧਿਆ। ਰੱਤੋ ਦੀ ਵਾਜ ਪਛਾਣ ਲਈ। ਅੱਖਾਂ ਅੱਡ ਕੇ ਰੱਤੋ ਨੂੰ ਜਾ ਫੜਿਆ। ਰੱਤੋ ਦੇ ਮੂੰਹੋਂ ਝਗ ਪਈ ਵਗਦੀ ਸੀ।

"ਕੀ ਹੋਇਆ ਰੱਤੋ?" ਰੁਮੇ ਨੇ ਤੜਫ਼ ਕੇ ਪੁਛਿਆ। "ਬੋਲ – ਛੇਤੀ ਦਸ?"

"ਲੋਕੀ ਝੱਲੇ ਹੋ ਗਏ ਹਨ। ਮੇਰੇ ਪਿਛੇ ਦੌੜਦੇ ਨੇ, ਰੁਮਿਆ, ਬਚਾ ਲੈ।" ਰੱਤੋ ਰੁਮੇ ਨੂੰ ਚੰਬੜ ਗਈ।

"ਤੇਰੇ ਪਿਛੇ ਕੋਈ ਨਹੀਂ – ਰੱਤੋ! ਤੂੰ ਮੇਰੀ ਝੋਲੀ ਵਿਚ ਏਂ" ਰੁਮੇ ਨੇ ਤਸੱਲੀ ਦਿਤੀ।

"ਬਸ – ਮੈਨੂੰ...ਝੋਲੀ...ਵਿਚ...ਹੀ...ਸੌਂ...ਜਾਣਦੇ" ਰੱਤੋ ਦਾ ਬੋਲ ਟੁਟ ਟੁਟ ਪਿਆ ਨਿਕਲਦਾ ਸੀ। ਕੁਝ ਚਿਰ ਮਗਰੋਂ ਉਹ ਸਦਾ ਲਈ ਸੌਂ ਗਈ।

ਸਵੇਰੇ ਪਿੰਡ ਵਾਲਿਆਂ ਵੇਖਿਆ, ਰੁਮਾ ਗਲ ਵਿਚ ਪਗ ਦੀ ਫਾਹੀ ਪਾ ਕੇ ਇਕ ਦਰਖ਼ਤ ਨਾਲ ਲਮਕਿਆ ਹੋਇਆ ਸੀ। ਰੂਹ ਉਹਦੇ

ਸਰੀਰ ਵਿਚੋਂ ਉਡ ਚੁਕੀ ਸੀ। ਤੇ ਕੋਲ ਰੱਤੋ ਦੀ ਲਾਸ਼ ਪਈ ਸੀ।

ਏਸ ਘਟਨਾਂ ਨੇ ਪਿੰਡ ਤੇ ਡੂੰਘਾ ਅਸਰ ਪਾਇਆ। ਜੋ ਜ਼ਿੰਦਗੀ ਨਹੀਂ ਸੀ ਕਰ ਸਕੀ, ਉਹ ਜ਼ਿੰਦਗੀ ਦੀ ਕੁਰਬਾਨੀ ਨੇ ਕਰ ਵਿਖਾਇਆ – ਉਸ ਪਿੰਡ ਵਿਚ ਅਜ ਕੋਈ ਛੂਤ ਛਾਤ ਨਹੀਂ, ਕਈ ਰਿਸ਼ਤੇ ਵੀ ਹਿੰਦੂ ਮੁਸਲਮਾਨਾਂ ਵਿਚ ਹੋ ਗਏ ਹਨ। ਇਸ ਪਿੰਡ ਵਿਚ ਫ਼ਸਾਦ ਹੋ ਹੀ ਨਹੀਂ ਸਕਦਾ ਕਿਉਂਕਿ ਦੁਪਾਸੀਂ ਸਾਂਝਦਾਰੀ ਹੋ ਗਈ ਹੈ।

---

# ਵੈਰ ਵਿਨਾਸ਼

ਲੰਬੜਦਾਰ ਘਸੀਟਾ ਤੇ ਜੈਮਲ ਦੇ ਘਰਾਂ ਵਿਚਕਾਰ ਚਿਰਾਕਾ ਵੈਰ ਲਗਾ ਆਉਂਦਾ ਸੀ। ਆਂਹਦੇ ਨੇ ਘਸੀਟੇ ਦੇ ਪੜਦਾਦੇ ਨੂੰ ਫਾਂਸੀ ਦਿਵਾਣ ਵਿਚ ਜੈਮਲ ਦੇ ਕਿਸੇ ਵਡਾਰੂ ਦਾ ਹਥ ਸੀ। ਜੈਮਲ ਦੇ ਬਜ਼ੁਰਗ ਦੀ ਗਵਾਹੀ ਨਾਲ ਹੀ ਉਹ ਫਾਹੇ ਲੱਗਾ ਸੀ। ਉਦੋਂ ਦਾ ਖ਼ੋਰ ਲਹੂ ਵਿਚ ਘੁਲ ਗਿਆ ਸੀ। ਇਹ ਦੋਵੇਂ ਘਰਾਣੇ ਕਈ ਪੀੜ੍ਹੀਆਂ ਪਿਛੇ ਇਕੋ ਅੰਸ ਵਿਚੋਂ ਸਨ।

ਦੋਵੇਂ ਕਦੇ ਆਰਾਮ ਨਾਲ ਨਹੀਂ ਸਨ ਬੈਠੇ। ਪਿੰਡ ਦੇ ਕਿਸੇ ਮੁਕੱਦਮੇ ਵਿਚ ਜੇ ਇਨ੍ਹਾਂ ਵਿਚੋਂ ਇਕ ਕਿਸੇ ਦਾ ਪੱਖਦਾਰ ਹੁੰਦਾ ਤਾਂ ਦੂਜਾ ਬਦੋ ਬਦੀ ਦੂਜੀ ਧਿਰ ਦਾ ਗਵਾਹ ਬਣ ਜਾਂਦਾ। ਕਦੇ ਪੈਲੀਆਂ ਪਿਛੇ ਲੜ ਪੈਂਦੇ, ਕਦੇ ਜੇ ਇਕ ਦਾ ਪਸ਼ੂ ਦੂਜੇ ਦੀ ਪੈਲੀ ਨੂੰ ਜਾ ਪੈਂਦਾ ਤਾਂ ਮਾਰ ਕੁਟਾਈ ਤੀਕ ਨੌਬਤ ਪਹੁੰਚ ਜਾਂਦੀ। ਦੋਹਾਂ ਘਰਾਂ ਦਾ ਕੋਈ ਜੀ ਭੁਲ ਭੁਲੇਖੇ ਇਕ ਦੂਜੇ ਦੀ ਪੈਲੀ ਵਿਚੋਂ ਲੰਘਣ ਸਮੇਂ ਜਾਨ ਦਾ ਖ਼ਤਰਾ ਮਹਿਸੂਸ ਕਰਦਾ ਹੁੰਦਾ ਸੀ।

ਸਮੇਂ ਦੀ ਗਲ ਹੈ ਜੈਮਲ ਕੁਝ ਚਿਰ ਬੀਮਾਰ ਪੈ ਕੇ ਮਰ ਗਿਆ। ਮਗਰ ਉਹਦੀ ਪਤਨੀ ਤੇ ਧੀ ਕੰਤੋ ਦੋਵੇਂ ਰਹਿ ਗਈਆਂ ਸਨ। ਹੁਣ ਲੰਬੜਦਾਰ ਘਸੀਟੇ ਦੀ ਚੜ੍ਹ ਮਚੀ, ਕਿਉਂਕਿ ਜੈਮਲ ਦੀ ਜਾਇਦਾਦ ਦਾ ਦੂਰੋਂ ਉਹੋ ਵਾਰਸ ਬਣ ਸਕਦਾ ਸੀ। ਉਹ ਸੋਚਦਾ ਸੀ, "ਜੈਮਲ ਦੀ ਪਤਨੀ ਬੁੱਢੀ ਹੈ, ਜੇ ਕੋਈ ਕੰਡਾ ਬਾਕੀ ਰਹਿ ਜਾਂਦਾ ਹੈ ਤਾਂ ਉਹ ਹੈ ਕੰਤੋ।" ਉਹਨੂੰ ਡਰ ਸੀ ਕਿ ਜੇ ਕਿਧਰੇ ਕੰਤੋ ਵਿਆਹੀ ਗਈ ਤਾਂ ਜਾਇਦਾਦ ਨਾਲ ਹੀ ਲੈ ਜਾਇਗੀ। ਇਕ ਪੁਰਾਣੀ ਬਦਲੇ ਦੀ ਅੱਗ, ਤੇ ਦੂਜਾ ਜਾਇਦਾਦ ਦੇ ਲਾਲਚ ਨੇ ਘਸੀਟੇ ਨੂੰ ਅੰਨ੍ਹਿਆਂ ਕਰ ਦਿੱਤਾ ਸੀ।

ਜੈਮਲ ਦੀ ਮੌਤ ਮਗਰੋਂ ਘਸੀਟਾ ਲੰਬੜ ਜੈਮਲ ਦੀ ਪਤਨੀ ਸੁੱਖੋ ਨਾਲ ਸਗੋਂ ਵਧੀਕੀਆਂ ਤੇ ਉਤਰ ਆਇਆ ਸੀ। ਜੇ ਉਹ ਖੇਤ ਵਿਚ ਕੋਈ ਨੌਕਰ ਰਖਦੀ ਤਾਂ ਘਸੀਟਾ ਲੰਬੜਦਾਰੀ ਦੀ ਹੈਂਕੜ ਨਾਲ ਵਰਗਲਾ ਕੇ ਹਟਾ ਦੇਂਦਾ। ਜਿਦਨ ਸੁੱਖੋ ਖੇਤ ਪਾਣੀ ਲਵਾਂਦੀ, ਘਸੀਟਾ ਤੁੜਵਾ ਦੇਂਦਾ। ਦੋ ਵਾਰੀ ਉਸ ਸੁੱਖੋ ਦੇ ਘਰ ਚੋਰੀ ਵੀ ਕਰਵਾਈ। ਸੁੱਖੋ ਕੰਤੋ ਲਈ ਜਦੋਂ ਕੋਈ ਵਰ ਢੂੰਡਦੀ, ਘਸੀਟਾ ਵਿਚ ਕੋਈ ਭਾਨੀ ਮਾਰ ਕੇ ਸਾਕ ਰੋਕ ਦੇਂਦਾ।

ਘਸੀਟੇ ਦਾ ਇਕੋ ਇਕ ਮੁੰਡਾ ਸੋਹਣਾ ਸੀ। ਉਹ ਨਿਤ ਖੇਤ ਜਾਂਦਾ। ਜੇ ਕਦੇ ਸੁੱਖੋ ਦਾ ਕਾਮਾ, ਜਾਂ ਡੰਗਰ ਉਹਨਾਂ ਦੀ ਪੈਲੀ ਵਿਚ ਆ ਵੜਦਾ, ਤਾਂ ਸੋਹਣਾ ਤੋਬਾ ਕਰਾ ਕੇ ਛਡਦਾ।

ਇਕ ਦਿਨ ਦਿਹੁੰ ਲੱਥੇ ਠੰਢੀ ਠੰਢੀ ਪੌਣ ਪਈ ਰੁਮਕਦੀ ਸੀ। ਮੱਕੀ ਤੇ ਕਮਾਦ ਦੇ ਪੱਤਿਆਂ ਦੀ ਖੜ ਖੜ ਵਿਚੋਂ ਕੋਈ ਸੰਗੀਤ ਫੁਟ ਫੁਟ ਪਿਆ ਨਿਕਲਦਾ ਸੀ। ਘਸੀਟੇ ਦਾ ਪੁਤਰ ਸੋਹਣਾ ਆਪਣੇ ਖੇਤ ਦੀ ਵੱਟੇ ਵਟ ਭੌਂ ਕੇ ਕਮਾਦ ਦੀ ਨੁਕਰੇ ਆ ਖਲੋਤਾ ਸੀ। ਸਾਵੀਆਂ ਪੈਲੀਆਂ ਦੀ ਬਹਾਰ ਨੇ ਇਕ ਵਚਿਤ੍ਰ ਸਮਾਂ ਪੈਦਾ ਕੀਤਾ ਹੋਇਆ ਸੀ।

ਸੋਹਣੇ ਨੂੰ ਆਪਣੀਆਂ ਦੁਰੇਡੀਆਂ ਪੈਲੀਆਂ ਵਿਚੋਂ ਇਕ ਕੁੜੀ ਜਾਂਦੀ ਦਿੱਸੀ। ਪਹਿਲਾਂ ਉਸ ਕੋਈ ਘਾਇਣ ਸਮਝੀ, ਪਰ ਰਤਾ ਗਹੁ

ਨਾਲ ਤੱਕਣ ਤੇ ਪਤਾ ਲਗਾ ਕਿ ਉਹ ਸੁੱਖੇ ਦੀ ਧੀ ਕੈਤੋ ਸੀ। "ਕੈਤੋ"! ਸੋਹਣੇ ਦੇ ਸਰੀਰ ਵਿਚ ਮਾਨੋਂ ਭਾਂਬੜ ਮਚ ਪਿਆ। "ਇਹ ਕਮਜ਼ਾਤ ਸਾਡੀ ਪੈਲੀ ਵਿਚੋਂ ਦੀ?" ਉਹ ਟੁਰ ਪਿਆ, ਤਿਖੇਰਾ ਹੋ ਗਿਆ, ਫੇਰ ਭੱਜ ਕੇ ਕੈਤੋ ਨੂੰ ਜਾ ਰਲਿਆ, "ਕਿਉਂ ਲੰਘੀ ਏਂ ਸਾਡੀ ਪੈਲੀ ਵਿਚੋਂ ਦੀ?" ਸੋਹਣਾ ਹਫਿਆ ਹੋਇਆ ਕੈਤੋ ਦਾ ਰਾਹ ਰੋਕ ਕੇ ਖਲੋ ਗਿਆ। ਕੈਤੋ ਚੁਪ ਚਾਪ ਖਲੋਤੀ ਧਰਤੀ ਵਲ ਝਾਕਦੀ ਸੀ।

ਤੁਸੀਂ ਤਿੰਨਾਂ ਪੀੜ੍ਹੀਆਂ ਤੋਂ ਸਾਡੇ ਵੈਰੀ .......... ਤੇਰਾ ਹੀਆ ਕੀਕਰ ਪੈ ਗਿਆ ਏਥੋਂ ਦੀ ਲੰਘਣ ਤੇ?" ਸੋਹਣਾ ਗੁਸੇ ਨਾਲ ਲਾਲੋ ਲਾਲ ਹੋ ਗਿਆ।

"ਉਕ ਗਈ –" ਕੈਤੋ ਨੇ ਰਤਾ ਕੁ ਤਾਂਹ ਝਾਕ ਕੇ ਮਸੂਮ ਜਿਹੀ ਅਦਾ ਨਾਲ ਆਖਿਆ।

"ਹੂੰ – ਉਕ ਗਈ – ਕੇਡੀ ਮਚਲੀ ਆ" ਸੋਹਣਾ ਕੁਝ ਖ਼ਾਮੋਸ਼ ਜਿਹਾ ਹੋ ਗਿਆ, "ਤੂੰ ਹੈਂ ਈ ਕੁੜੀ, ਜੇ ਕਿਤੇ ਮੁੰਡਾ ਹੁੰਦੀਓਂ ਤਾਂ ਅਜ ਤੈਨੂੰ ਜਾਨੋਂ ਮਾਰ ਮੁਕਾਉਂਦਾ।"

ਕੈਤੋ ਨੇ ਅਖਾਂ ਭਰ ਕੇ ਸੋਹਣੇ ਵਲ ਤਕਿਆ ਤੇ ਬੋਲੀ ਕੁਝ ਨਾ।

"ਬੋਲ......ਦਸ" ਸੋਹਣੇ ਦੇ ਬੋਲ ਥਿੜਕ ਰਹੇ ਸਨ।

"ਮੁੜ ਨਹੀਂ ਲੰਘਾਂਗੀ" ਕੈਤੋ ਨਾਲੇ ਤੁਰ ਪਈ।

ਸੋਹਣੇ ਦੇ ਦਿਲ ਨੂੰ ਇਕ ਹਲੂਣਾ ਜਿਹਾ ਵੱਜਾ ਤੇ ਰਾਹ ਛਡ ਕੇ ਉਹ ਇਕ ਪਾਸੇ ਹੋ ਖਲੋਤਾ। ਕੈਤੋ ਚੋਖੀ ਅਗਾਂਹ ਲੰਘ ਗਈ। ਸੋਹਣਾ ਤਿਊੜੀ ਵਟ ਵਟ ਜਾਂਦੀ ਨੂੰ ਵੇਖਦਾ ਸੀ। ਉਹ ਕਿੰਨਾ ਚਿਰ ਓਥੇ ਖਲੋਤਾ ਰਿਹਾ। ਏਧਰ ਓਧਰ ਤਕਦਾ ਰਿਹਾ।

ਨ੍ਹੇਰਾ ਹੋਏ ਨੂੰ ਘਰ ਮੁੜਿਆ। ਉਹਦੀ ਚਾਲ ਮੱਠੀ ਸੀ। ਉਹ ਕੁਝ ਸੋਚਦਾ ਸੀ। "ਮੈਨੂੰ ਸਮਝ ਨਹੀਂ ਆਉਂਦੀ, ਮੈਂ ਤਿਹੁੰ ਪੀੜ੍ਹੀਆਂ ਤੋਂ ਦੁਸ਼ਮਨ ਲਗੇ ਆਉਂਦੇ ਘਰਾਣੇ ਦੀ ਕੁੜੀ ਨੂੰ ਖੇਤ ਵਿਚੋਂ ਕਿਉਂ ਲੰਘ ਜਾਣ ਦਿਤਾ। ਕੀ ਮੇਰੀ ਅਣਖ ਮਰ ਚੁਕੀ ਹੈ? ਜਾਂ ਬਦਲੇ ਦਾ ਖ਼ੂਨ

ਠੰਡਾ ਪੈ ਗਿਆ ਹੈ ?" ਉਹਨੂੰ ਇਕ ਝੁਨਝੁਨੀ ਜਿਹੀ ਆਈ, "ਹਾਏ ਮੈਂ ਤੇ ਕਾਇਰ ਹੋ ਗਿਆ ਹਾਂ ਤਦੇ ਤਾਂ ਵੈਰੀ ਦੀ ਕੁੜੀ ਮੇਰੇ ਕੋਲੋਂ ਬਚ ਕੇ ਚਲੀ ਗਈ ਆ।" ਉਹ ਰਸਤੇ ਵਿਚ ਇਕ ਥਾਂ ਬਹਿ ਗਿਆ, ਫੇਰ ਉਠ ਕੇ ਚਲ ਪਿਆ, "ਚਲੋ ਹੋਰ ਵੀ ਤੇ ਏਨੇ ਮਨੁਖ ਖੇਤ ਵਿਚੋਂ ਦੀ ਲੰਘ ਜਾਂਦੇ ਹਨ, ਜੇ ਇਕ ਕੁੱਤੇ ਲੰਘ ਗਈ ਤਾਂ ਖੇਤ ਤੇ ਨਹੀਂ ਘਸ ਚਲਿਆ, ਕੁਝ ਨਹੀਂ ਵਿਗੜਿਆ, ਬਦਲਾ ਫੇਰ ਵੀ ਲਿਆ ਜਾ ਸਕੇਗਾ।" ਪਰ ਥੋੜੀ ਦੂਰ ਜਾ ਕੇ ਮੁੜ ਉਹਦਾ ਖ਼ੂਨ ਉਬਾਲੇ ਖਾਣ ਲਗਾ, "ਨਹੀਂ ਬਦਲਾ ਨਾ ਲੈਣ ਨਾਲ ਖ਼ਾਨਦਾਨ ਨੂੰ ਵੱਟਾ ਲਗਦਾ ਹੈ। ਰਬ ਕਰੇ ਉਹ ਮੁੜ ਸਾਡੇ ਖੇਤ ਵਿਚੋਂ ਦੀ ਲੰਘੇ, ਫੇਰ ਮੈਂ ਸਿਝ ਲਵਾਂਗਾ। ਪਰ ਜੇ ਪਿਓ ਨੂੰ ਅਜ ਗਲ ਦਾ ਪਤਾ ਲਗ ਗਿਆ ਤਾਂ ਮੇਰੀ ਸ਼ਾਮਤ ਆ ਜਾਵੇਗੀ। ਮੈਂ ਸਚ ਮੁਚ ਬੁਜ਼ਦਿਲ ਹੋ ਗਿਆ ਹਾਂ। ਬਾਪੂ ਨੂੰ ਕੀ ਉਤਰ ਦਿਆਂਗਾ ?" ਇਨ੍ਹਾਂ ਖਿਆਲਾਂ ਨਾਲ ਉਹ ਕੰਬ ਜਾਂਦਾ ਸੀ।

* * * *

ਘਸੀਟੇ ਲੰਬੜ ਨੂੰ ਸਾਰੀ ਗਲ ਦਾ ਪਤਾ ਲਗ ਗਿਆ ਸੀ। ਸੁਣ ਕੇ ਉਸ ਨੂੰ ਰੋਹ ਚੜ੍ਹ ਗਿਆ। ਸੋਹਣੇ ਨੂੰ ਕੋਲ ਸਦਿਆ ਤੇ ਗ਼ਜ਼ਬ-ਨਾਕ ਹੋ ਕੇ ਬੋਲਿਆ:-

"ਜਾਪਦਾ ਏ ਤੂੰ ਮੇਰਾ ਪੁਤਰ ਹੀ ਨਹੀਂ, ਏਡਾ ਚੰਗਾ ਮੌਕਾ ਹਥੋਂ ਗੁਆ ਬੈਠੋਂ। ਕੁੱਤੋਂ ਤੇਰੇ ਕੋਲੋਂ ਜੀਊਂਦੀ ਕੀਕਰ ਬਚ ਆਈ। ਓ ਬੇ-ਗ਼ੈਰਤਿਆ ! ਤੂੰ ਮੇਰੇ ਸਾਹਮਣੇ ਜੀਊਂਦਾ ਖਲੋਤਾ ਏਂ – ਤੂੰ ਮੇਰੀ ਕੁਲ ਨੂੰ ਦਾਗ਼ ਲਾ ਘਤਿਆ ਹੈ।"

ਸੋਹਣਾ ਖ਼ਮੋਸ਼ੀ ਨਾਲ ਪਿਓ ਦਾ ਕਹਿਰ ਸਹਿ ਰਿਹਾ ਸੀ।

ਲੰਬੜਦਾਰ ਫੇਰ ਕਹਿਰਵਾਨ ਹੋ ਕੇ ਬੋਲਿਆ, "ਖ਼ੂਨ ਦਾ ਬਦਲਾ ਖ਼ੂਨ ਹੁੰਦਾ ਹੈ। ਤੂੰ ਜਟ ਹੀ ਨਹੀਂ ਜੇ ਅਗੋਂ ਤੋਂ ਅਜਿਹੀ ਢਿਲ ਕੀਤੀ –

ਮੇਰੀ ਗਲ ਦਾ ਉੱਤਰ ਦੇਹ ?"

"ਹੁਣ ਭੁਲ ਨਹੀਂ ਹੋਵੇਗੀ ਬਾਪੂ, ਐਤਕਾਂ ਮਾਫ਼ੀ ਦੇਹ, ਅਗੋਂ ਤੋਂ ਜੇ ਮੈਂ ਅਜਿਹਾ ਕੀਤਾ ਤਾਂ ਜੀਉਂਦਾ ਘਰ ਨਹੀਂ ਵੜਾਂਗਾ" ਸੋਹਣਾ ਹੁਣ ਦ੍ਰਿੜ੍ਹ ਸੀ।

ਪਿਓ ਨੇ ਪੁਤਰ ਦੇ ਜਜ਼ਬਿਆਂ ਨੂੰ ਚੰਗੀ ਤਰ੍ਹਾਂ ਸੇਕ ਦੇ ਦਿਤਾ ਸੀ। ਹੁਣ ਸੋਹਣਾ ਤਾੜ ਵਿਚ ਰਹਿੰਦਾ ਸੀ ਕਿਤੇ ਕੰਤੋ ਕੱਲੀ ਟਕਰੇ ਤਾਂ ਗਿਣ ਗਿਣ ਬਦਲੇ ਲੈ ਲਵਾਂ।

ਇਕ ਦਿਨ ਕੱਲੀ ਕੰਤੋ ਸੜਕੋ ਸੜਕ ਆਪਣੇ ਖੇਤ ਨੂੰ ਲਗੀ ਜਾਂਦੀ ਸੀ। ਸੋਹਣੇ ਦੇ ਕੰਨੀਂ ਵੀ ਕਿਸੇ ਸੋ ਜਾ ਪਾਈ। ਸੋਹਣੇ ਨੇ ਕਾਹਲੀ ਨਾਲ ਘਰੋਂ ਘੋੜੀ ਖੋਲ੍ਹੀ ਤੇ ਚੜ੍ਹ ਕੇ ਕੰਤੋ ਵਾਲੀ ਸੜਕ ਉਤੇ ਨਠਾ ਦਿਤੀ। ਉਸ ਮਨ ਵਿਚ ਮਿਥੀ ਸੀ ਕਿ ਭੱਜਦੀ ਘੋੜੀ ਨੂੰ ਕੰਤੋਂ ਦੇ ਉਤੋਂ ਦੀ ਲੰਘਾ ਦਿਆਂਗਾ, ਉਹ ਥਲੇ ਲਿਤਾੜੀ ਜਾਵੇਗੀ। ਪੁਲਸ ਦੀ ਪੁਛ ਗਿਛ ਵੇਲੇ ਆਖ ਦਿਆਂਗਾ ਕਿ ਘੋੜੀ ਬੇ-ਕਾਬੂ ਹੋ ਗਈ ਸੀ।

ਪਰ ਜਦੋਂ, ਦੋੜੀ ਜਾਂਦੀ ਘੋੜੀ ਕੰਤੋ ਤੋਂ ਪੈਲੀ 'ਕੁ ਉਰੇ ਰਹਿ ਗਈ ਤਾਂ ਸੋਹਣੇ ਤੋਂ ਘੋੜੀ ਦੀਆਂ ਵਾਗਾਂ ਬਦੋ ਬਦੀ ਖਿਚੀਆਂ ਗਈਆਂ। ਘੋੜੀ ਰੁਕਦੀ ਰੁਕਦੀ ਰੁਕ ਗਈ। ਘੋੜੀ ਦੇ ਭੁੜਕਣ ਨਾਲ ਸੋਹਣੇ ਦੀ ਪੋਲੀ ਜਿਹੀ ਬੱਝੀ ਪੱਗ ਭੋਂ ਤੇ ਆ ਡਿੱਗੀ, ਕੰਤੋ ਇਕ ਲਾਂਭ ਖਲੋਤੀ ਸੀ।

ਸੋਹਣੇ ਦਾ ਦਿਲ ਧੜਕ ਰਿਹਾ ਸੀ। ਉਸ ਘੋੜੀ ਕੰਤੋ ਦੇ ਬਰੋਬਰ ਕੀਤੀ ਤੇ ਆਖਿਆ, "ਕੰਤੋ ਮੇਰੀ ਪਗੜੀ ਤੇ ਫੜਾ ਦੇ।"

"ਕੰਤੋ ਹੌਲੀ ਜਹੀ ਅਗੇ ਵਧੀ। ਪਗੜੀ ਚੁਕ ਕੇ ਝਾੜੀ, ਛੰਡੀ ਤੇ ਬਾਂਹ ਤਾਣ ਕੇ ਸੋਹਣੇ ਨੂੰ ਫੜਾ ਦਿੱਤੀ। ਮੁੜ ਟੁਰ ਪਈ।

ਸੋਹਣੇ ਨੇ ਖਲੋਤੀ ਘੋੜੀ ਤੇ ਬੈਠਿਆਂ ਪੱਗ ਬੰਨ੍ਹ ਲਈ। ਫੇਰ ਕੁਝ ਸੋਚ ਕੇ ਘੋੜੀ ਕੰਤੋ ਦੇ ਨੇੜੇ ਲੈ ਗਿਆ – "ਫੇਰ ਦਸਿਆ ਨਹੀਂ ਤੂੰ ਓਦਨ ਸਾਡੀ ਪੈਲੀ ਵਿਚੋਂ ਕਿਉਂ ਲੰਘੀ ਸੈਂ ਕੰਤੋ ?"

ਕੰਤੋ ਨੇ ਮੂੰਹ ਉਤਾਂਹ ਕਰ ਕੇ ਘੋੜੀ ਤੇ ਬੈਠੇ ਸੋਹਣੇ ਵਲ ਤਕਿਆ।

ਉਹਦੀ ਚੁੰਨੀ ਸਰਕ ਕੇ ਮੋਢਿਆਂ ਤੇ ਆ ਪਈ ਸੀ। ਤੇ ਗਲ੍ਹਾਂ ਤੇ ਲਮਕਦੇ ਵਾਲ ਪੌਣ ਨਾਲ ਥਰਕ ਰਹੇ ਸਨ।

ਸੋਹਣੇ ਇਕ ਲੰਮਾ ਸਾਹ ਖਿਚਿਆ। ਤੇ ਕੁਝ ਚਿਰ ਚੁਪ ਰਹਿਣ ਮਗਰੋਂ ਫੇਰ ਬੋਲਿਆ।

"ਤਕਣ ਨਾਲ ਹੀ ਤੇ ਖਹਿੜਾ ਨਹੀਂ ਛੁਟਣਾ, ਮੈਨੂੰ ਉੱਤਰ ਦੇਹ ਕਿਉਂ ਲੰਘੀ ਸੈਂ ?'

"ਮੁੜ ਨਹੀਂ ਲੰਘਾਂਗੀ, ਮੈਂ ਓਦਨ ਜੁ ਆਖਿਆ ਸੀ।"

"ਪਰ ਮੈਂ ਓਦਨ ਦਾ ਬਦਲਾ ਲੈਣਾ ਹੈ।"

"ਕੀ?" ਕੰਤੋ ਨੇ ਉਤਾਂਹ ਝਾਕ ਕੇ ਪੁੱਛਿਆ।

"ਤੇਰੀ ਜਿੰਦ –" ਸੋਹਣੇ ਉੱਤਰ ਦਿੱਤਾ।

"ਮੇਰੀ ਜਿੰਦ ?......... ਚੰਗਾ" ਕੰਤੋ ਟੁਰ ਪਈ।

ਸੋਹਣੇ ਕਿੰਨਾ ਚਿਰ ਓਥੇ ਘੋੜੀ ਖਲ੍ਹਿਆਰ ਰਖੀ। ਉਹ ਕੁਝ ਨਾ ਬੋਲਿਆ। ਜਦੋਂ ਕੰਤੋ ਦੂਰ ਨਿਕਲ ਗਈ ਤਾਂ ਸੋਹਣੇ ;ਉੱਚੀ ਦਿੱਤੀ ਆਖਿਆ।

"ਅਛਾ ਫੇਰ ਆਵੀਂ ਸਾਡੇ ਖੇਤ ਭਲਾ" ਤੇ ਉਹ ਘਰ ਨੂੰ ਮੁੜ ਪਿਆ। ਫੇਰ ਖਲੋ ਗਿਆ "ਰੱਬਾ ਉਹ ਫੇਰ ਮੇਰੇ ਖੇਤ ਵਿਚੋਂ ਦੀ ਲੰਘੇ – ਕੰਤੋ।" ਤੇ ਓਸ ਇਕ ਠੰਡਾ ਸਾਹ ਭਰਿਆ।

* * * *

ਇਨ੍ਹਾਂ ਦੋਹਾਂ ਘਰਾਂ ਦੀਆਂ ਪੈਲੀਆਂ ਕੋਲੋ ਕੋਲ ਸਨ। ਕਈ ਵੱਟਾਂ ਸਾਂਝੀਆਂ ਸਨ। ਘਸੀਟੇ ਨੇ ਇਕ ਵਾਰ ਸੁਖੇ ਦੀ ਵੱਟ ਕਢ ਕੇ ਆਪਣੀ ਭੋਂ ਵਿਚ ਰਲਾ ਲਈ। ਅਦਾਲਤ ਤੀਕਰ ਨੌਬਤ ਜਾ ਪਹੁੰਚੀ। ਪਰ ਤਗੜੇ ਦਾ ਸਤੀਂ ਵੀਹੀਂ ਸੌ ਹੁੰਦਾ ਹੈ। ਘਸੀਟਾ ਅਫਸਰਾਂ ਨੂੰ ਮਿਲ ਮਿਲਾ ਕੇ ਵਧੀਕੀਆਂ ਨੂੰ ਵੀ ਨਿਆਂ ਵਿਚ ਵਟਵਾ ਲੈਂਦਾ ਹੁੰਦਾ ਸੀ। ਪਰ

ਅੰਤਕਾਂ ਫੈਸਲਾ ਜੈਮਲ ਦੀ ਪਤਨੀ ਦੇ ਹੱਕ ਵਿਚ ਹੋਇਆ, ਕਿਉਂਕਿ ਪਟਵਾਰੀ ਦੀ ਮਿਣਤੀ ਮੁਤਾਬਕ ਭੋਂ ਘਸੀਟੇ ਵਲ ਨਿਕਲਦੀ ਸੀ। ਇਸ ਫ਼ੈਸਲੇ ਨੇ ਘਸੀਟੇ ਦੀ ਅਗ ਸਗੋਂ ਭੜਕਾ ਦਿਤੀ। ਹੁਣ ਉਹ ਆਪਣੀ ਆਈ ਤੇ ਤੁਲਿਆ ਖੜੋਤਾ ਸੀ। ਉਸ ਆਪਣੇ ਪੁਤ੍ਰ ਨੂੰ ਵੀ ਆਖ ਦਿਤਾ ਕਿ ਹੁਣ ਬਦਲਾ ਜ਼ਰੂਰ ਲਿਆ ਜਾਵੇਗਾ ਭਾਵੇਂ ਜਿੰਦ ਵਿਕ ਜਾਵੇ।

ਕੁਝ ਦਿਨਾਂ ਮਗਰੋਂ ਦੀ ਗਲ ਹੈ। ਡੂੰਘੀਆਂ ਤਰਕਾਲਾਂ ਪੈ ਚੁਕੀਆਂ ਸਨ, ਘਸੀਟਾ ਆਪਣੀ ਪੈਲੀ ਵਿਚ ਪਿਆ ਭੌਂਦਾ ਸੀ। ਕੈਤੋ ਆਪਣੀ ਮੱਕੀ 'ਚੋਂ ਛੱਲੀਆਂ ਭੰਨ ਕੇ ਘਰ ਨੂੰ ਮੁੜ ਰਹੀ ਸੀ। ਘਸੀਟਾ ਉਹਨੂੰ ਤਕ ਕੇ ਲਾਟੋ ਲਾਟ ਹੋ ਗਿਆ। ਚਿਰਾਂ ਤੋਂ ਕੋਈ ਪੱਜ ਢੂੰਡਦਾ ਸੀ। ਵਾਹੋ ਦਾਹੀ ਕੈਤੋ ਕੋਲ ਚਲਾ ਗਿਆ:–

"ਤੂੰ ਨਿਤ ਸਾਡੀਆਂ ਛੱਲੀਆਂ ਭੰਨ ਲੈ ਜਾਨੀ ਏਂ।"

"ਨਹੀਂ ਮੈਂ ਆਪਣੀ ਮੱਕੀ ਚੋਂ ਤੋੜੀਆਂ ਨੇ" ਭੈ ਭੀਤ ਹੋਈ ਕੈਤੋ ਨੇ ਉੱਤਰ ਦਿਤਾ।

"ਏਖਾਂ – ਆਪਣੀ ਚੋਂ ਤੋੜੀਆਂ ਨੇ, ਮੈਂ ਹੁਣੇ ਤੈਨੂੰ ਆਪਣੇ ਖੇਤੋਂ ਨਿਕਲਦਿਆਂ ਤਕਿਆ ਹੈ। ਤੁਸੀਂ ਸਾਡਾ ਖੇਤ ਉਜਾੜ ਘਤਿਆ ਹੈ।" ਘਸੀਟੇ ਦਾ ਅੰਦਰ ਆਵਾ ਬਣਿਆ ਹੋਇਆ ਸੀ।

"ਮੈਂ ਸਹੁੰ ਖਾ ਕੇ ਆਂਹਦੀ ਹਾਂ ਕਿ – –" ਅਜੇ ਕੈਤੋ ਪੂਰੀ ਗਲ ਵੀ ਨਹੀਂ ਸੀ ਕਰ ਸਕੀ ਕਿ ਘਸੀਟੇ ਉਹਨੂੰ ਬਾਹੋਂ ਨੱਪ ਲਿਆ ਤੇ ਝੰਜੋੜ ਕੇ ਆਖਿਆ – "ਟੁਰ ਏਧਰ ਨੂੰ।"

ਬੇ-ਬਸ ਹੋਈ ਕੈਤੋ ਨੇ ਕੋਈ ਉਜ਼ਰ ਨਾ ਕੀਤਾ। ਨਾਲ ਨਾਲ ਟੁਰ ਪਈ, ਘਸੀਟਾ ਉਹਨੂੰ ਆਪਣੇ ਖੇਤ ਦੀ ਹੱਦੋਂ ਬਾਹਰ ਲੈ ਗਿਆ।

ਦੂਰ ਪਰੇ ਸੋਹਣਾ ਘੋੜੀ ਤੇ ਚੜ੍ਹਿਆ ਸਭ ਕੁਝ ਵਿੰਹਦਾ ਸੀ, ਉਹਦਾ ਰੰਗ ਫੱਕ ਹੋ ਗਿਆ, ਸੁੱਕੀਆਂ ਤੇਲੀਆਂ ਆਉਣੀਆਂ ਸ਼ੁਰੂ ਹੋ ਗਈਆਂ। ਸਾਹ ਤਿਖੇਰੇ ਆਉਣ ਲਗੇ।

ਘਸੀਟਾ ਕੈਤੋ ਨੂੰ ਇਕ ਝੁੰਡ ਉਹਲੇ ਖਲੋਤੇ ਬ੍ਰਿਛ ਕੋਲ ਲੈ ਗਿਆ।

ਉਹਦੀ ਚੁੰਨੀ ਸਿਰੋਂ ਧਰੂ ਕੇ ਕੁੜੀ ਦੇ ਹੱਥ ਪੈਰ ਜੂੜ ਘੱਤੇ। ਕੰਤੋ ਪੱਥਰ ਹੋ ਗਈ ਸੀ। ਨਾ ਮੂੰਹੋਂ ਕੁਝ ਕੂੰਦੀ ਸੀ, ਨਾ ਅੱਖਾਂ ਵਿਚ ਕੋਈ ਅੱਥਰੂ ਸੀ। ਘਸੀਟਾ ਉਹਨੂੰ ਦਰਖਤ ਨਾਲ ਜਕੜ ਰਿਹਾ ਸੀ।

ਏਨੇ ਨੂੰ ਉਹਨੂੰ ਘੋੜੇ ਦੇ ਟਾਪਾਂ ਦੀ ਵਾਜ ਸੁਣਾਈ ਦਿੱਤੀ। ਤੱਕਿਆ ਸੋਹਣਾ ਸੀ। ਸੋਹਣੇ ਨੂੰ ਹੌਂਕਣੀ ਚੜ੍ਹੀ ਹੋਈ ਸੀ। ਘੋੜੀਓਂ ਲਹਿ ਕੇ ਉਸ ਟੁਟਦੀ ਵਾਜ ਵਿਚ ਆਖਿਆ, "ਬਾਪੂ......ਤੈਨੂੰ......ਪਿੰਡ ਇਕ ਥਾਣੇ ਦਾ ਸਿਪਾਹੀ......ਹੁਣੇ......ਸੱਦਦਾ ਹੈ।"

ਘਸੀਟੇ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਤੇ ਉਸ ਪੁਛਿਆ, "ਕਿਉਂ ਬੁਲਾਇਆ ਹੈ ?"

"ਪਤਾ ਨਹੀਂ ---" ਸੋਹਣੇ ਨੇ ਉੱਤ੍ਰ ਦਿਤਾ।

ਘਸੀਟਾ ਘਾਬਰਿਆ ਜਿਹਾ ਕੰਤੋ ਨੂੰ ਖੋਲ੍ਹ ਕੇ ਘੋੜੀ ਤੇ ਸਵਾਰ ਹੋ ਪਿੰਡ ਨੂੰ ਟੁਰ ਗਿਆ। ਉਸ ਦੇ ਮੂੰਹੋਂ ਹੋਰ ਕੋਈ ਗਲ ਨਾ ਨਿਕਲੀ। ਸੋਹਣਾ ਤੇ ਕੰਤੋ ਉਥੇ ਹੀ ਖੜੋਤੇ ਸਨ।

"ਕੰਤੋ ਹੁਣ ਤੂੰ ਜਾਹ ਘਰ ਨੂੰ – ਪਰ ਸਾਡੀ ਪੈਲੀ ਵਿਚ ਨਾ ਆਇਆ ਕਰ" ਸੋਹਣੇ ਦੇ ਲਹਿਜੇ ਵਿਚ ਸਹਿਮ ਸੀ।

"ਨਹੀਂ ਸੋਹਣਿਆ, ਮੈਥੋਂ ਨਿਤ ਨਿਤ ਦੇ ਤਸੀਹੇ ਨਹੀਂ ਝੱਲੀਂਦੇ। ਤੂੰ ਵੀ ਓਦਨ ਮੇਰੀ ਜਿੰਦ ਮੰਗਦਾ ਸੈਂ – ਅਜ ਕੱਢ ਲਵੇ ਮੇਰੀ ਜਿੰਦ – ਪਿਓ ਪੁਤ੍ਰ ਮਨ ਆਈਆਂ ਕਰ ਲਵੋ – ਸੋਹਣਿਆ, ਮੈਂ ਮੁਕ ਜਾਣਾ ਚਾਹੁੰਦੀ ਹਾਂ।"

ਸੋਹਣੇ ਦੀਆਂ ਅੱਖਾਂ ਵਿਚ ਮੋਟੀਆਂ ਮੋਟੀਆਂ ਬੂੰਦਾਂ ਲਿਸ਼ਕ ਉਠੀਆਂ।

"ਕੰਤੋ ਇਹ ਛੱਲੀਆਂ ਵੀ ਫੜ ਲੈ" ਨਾਲੇ ਪੋਲਾ ਜਿਹਾ ਹੱਥ ਓਸ ਕੰਤੋ ਦੇ ਮੋਢੇ ਤੇ ਰਖਿਆ "ਵਗ ਜਾਹ ਪਿੰਡ ਨੂੰ – ਮੁੜ ਸਾਡੀ ਪੈਲੀ ਵਿਚ ਨਾ ਆਵੀਂ" ਸੋਹਣੇ ਨੇ ਭਰਵੇਂ ਬੋਲਾਂ ਵਿਚ ਆਖਿਆ।

* * * *

ਸੋਹਣੇ ਫੇਰ ਕਦੇ ਕੰਤੋ ਨੂੰ ਕੁਝ ਨਹੀਂ ਸੀ ਆਖਿਆ, ਜੇ ਕਿਤੇ ਉਹ ਜਾਂਦੀ ਓਹਨੂੰ ਮਿਲ ਜਾਂਦੀ ਤਾਂ ਇਕ ਸਿਕ ਜਿਹੀ ਨਾਲ ਓਹਨੂੰ ਤਕਦਾ। ਜੇ ਕਦੇ ਕੰਤੋ ਨੂੰ ਬੁਲਾਉਂਦਾ ਵੀ ਤਾਂ ਇੰਨਾਂ ਹੀ ਆਖ ਸਕਦਾ – "ਤੂੰ ਬੀਤੇ ਦਿਨਾਂ ਨੂੰ ਚੇਤੇ ਨਾ ਕਰ – – – ਭੁਲ ਜਾ ਕੰਤੋ"

ਵਰ੍ਹਾ ਕੁ ਮਗਰੋਂ ਦੀ ਗਲ ਹੈ। ਬੜੇ ਗੜੇ ਪਏ। ਛੋਲਿਆਂ ਦੀ ਫਸਲ ਉੱਕੀ ਤਬਾਹ ਹੋ ਗਈ। ਸੁੱਖੇ ਦੇ ਘਰ ਤਾਂ ਮੁਠ ਕੁ ਛੋਲੇ ਵੀ ਨਾ ਆਏ। ਕਣਕ ਵੀ ਮਾਰੀ ਗਈ ਸੀ। ਪਰ ਜਿੰਨੀ ਕੁ ਬਚੀ ਉਹ ਲੋਕਾਂ ਵਢ ਕੇ ਗਰੇ ਲਾ ਘੱਤੇ ਸਨ। ਸੁਖੇ ਨੇ ਵੀ ਸਾਕ ਸਬੰਧੀਆਂ ਦੀ ਸਹਾਇਤਾ ਨਾਲ ਕਣਕ ਕਟਵਾ ਕੇ ਢੇਰ ਲਵਾ ਦਿਤਾ ਹੋਇਆ ਸੀ।

ਇਕ ਰਾਤ ਅਚਾਨਕ ਸੁਖੇ ਦੇ ਖੇਤ ਵਿਚ ਅੱਗ ਦੇ ਭਾਂਬੜ ਦਿਖਾਈ ਦਿੱਤੇ। ਲੋਕੀ ਅੱਗ ਅੱਗ ਕੂਕਦੇ ਓਧਰ ਨੂੰ ਭੱਜੇ। ਕਣਕ ਸੜ ਰਹੀ ਸੀ। ਬੁਝਾਣ ਦਾ ਯਤਨ ਕੀਤਾ, ਪਰ ਸਾਰੇ ਢੇਰ ਸੜ ਕੇ ਸੁਆਹ ਹੋ ਚੁਕੇ ਸਨ। ਸੁੱਖੇ ਤੇ ਕੰਤੋ ਇਕ ਬੰਨੇ ਖੜੀਆਂ ਡੁਸਕ ਰਹੀਆਂ ਸਨ । ਮਗਰੋਂ ਪਤਾ ਲਗਾ ਕਿ ਇਹ ਘਸੀਟੇ ਦੀ ਹੀ ਸ਼ਰਾਰਤ ਸੀ।

ਛੋਲਿਆਂ ਤੇ ਗੜੇ ਪੈ ਗਏ, ਕਣਕ ਸੜ ਗਈ, ਕਪਾਹ ਵਤਰੋਂ ਖੁੰਝ ਗਈ ਸੀ। ਹੁਣ ਸੁੱਖੇ ਦੇ ਚਾਰ ਚੁਫੇਰੇ ਹਨੇਰਾ ਹੀ ਹਨੇਰਾ ਸੀ।

ਫਸਲ ਦਾ ਮਾਮਲਾ ਸਿਰ ਤੇ ਆ ਗਿਆ। ਪਹਿਲੀ ਫਸਲ ਦਾ ਮਾਮਲਾ ਵੀ ਇਨ੍ਹਾਂ ਦੇ ਸਿਰ ਬਕਾਇਆ ਸੀ । ਸਾਰੀ ਰਕਮ ਪੰਜ ਸੌ ਬਣਦੀ ਸੀ ।

ਘਸੀਟਾ ਲੰਬੜ ਸੁੱਖੇ ਦੇ ਘਰ ਨਿਤ ਚੌਕੀਦਾਰ ਘਲ ਕੇ ਚਿਤਾਵਨੀ ਕਰਾਉਂਦਾ ਸੀ ਕਿ ੫੦੦) ਤਿਆਰ ਰਖਣ। ਪਰ ਸੁੱਖੇ ਦੇ ਘਰ ਫੁੱਟੀ ਕੌਡੀ ਵੀ ਨਾ ਸੀ। ਉਹਨੂੰ ਕਿਤਿਓਂ ਕਰਜ਼ਾ ਵੀ ਨਹੀਂ ਸੀ ਲਭਦਾ।

ਮਾਮਲੇ ਤਾਰਣ ਦੀ ਤਰੀਕ ਟੱਪ ਗਈ। ਮਹੀਨਾ ਹੋਰ ਉਤੇ ਹੋ ਗਿਆ। ਪਰ ਸੁੱਖੇ ਕੋਲੋਂ ਕੁਝ ਵੀ ਨਾ ਦਿਤਾ ਗਿਆ।

ਘਸੀਟੇ ਨੇ ਤਸੀਲੇ ਇਤਲਾਹ ਜਾ ਦਿਤੀ ਕਿ ਸੁੱਖੇ ਮਾਮਲਾ

ਨਹੀਂ ਦੇਂਦ। ਤਸੀਲਦਾਰ ਨੇ ਇਹ ਵੇਖ ਕੇ ਪਹਿਲਾ ਮਾਮਲਾ ਵੀ ਬਕਾਇਆ ਹੈ, ਸੁੱਖੋ ਦੇ ਘਰ ਦਾ ਸਾਮਾਨ ਤੇ ਖੜੋਤੀ ਫ਼ਸਲ ਕੁਰਕ ਕਰਨ ਦਾ ਹੁਕਮ ਦੇ ਦਿਤਾ, ਹੁਣ ਮਾਵਾਂ ਧੀਆਂ ਹੋਣੀ ਨੂੰ ਉਡੀਕ ਰਹੀਆਂ ਸਨ ।

ਘਸੀਟਾ ਖੁਸ਼ ਸੀ। ਪਰ ਸੋਹਣਾ ਕਈ ਦਿਨਾਂ ਤੋਂ ਚੁਪ ਚੁਪ ਸੀ, ਉਹ ਹੁਣ ਮਿਤ੍ਰ-ਮੰਡਲੀ ਵਿਚ ਘਟ ਹੀ ਜਾਂਦਾ ਸੀ। ਸਾਰਾ ਦਿਨ ਖੇਤ ਵਿਚ ਹੀ ਗੁਜ਼ਾਰ ਦੇਂਦਾ ਸੀ।

ਕੁਰਕੀ ਦੀ ਤਰੀਕ ਭਲਕ ਨੂੰ ਸੀ। ਸੁੱਖੋ ਨੂੰ ਕੁਝ ਨਹੀਂ ਸੀ ਔੜ੍ਹਦਾ। ਬੇ-ਬਸੀ ਦੀਆਂ ਮਾਰੀਆਂ ਦੋਵੇਂ ਜਣੀਆਂ ਰੋ ਰੋ ਓੜਕ ਆਪੀਂ ਚੁਪ ਹੋ ਜਾਂਦੀਆਂ ਸਨ। ਬਸ ਸਵੇਰੇ ਉਨ੍ਹਾਂ ਦਾ ਘਰ ਕੁਰਕ ਹੋ ਜਾਏਗਾ ।

ਰਾਤ ਪੈ ਗਈ। ਨ੍ਹੇਰਾ ਗਾੜ੍ਹਾ ਹੋ ਗਿਆ। ਨੀਲੇ ਅੰਬਰ ਉਤੇ ਤਾਰੇ ਡਲ੍ਹਕ ਰਹੇ ਸਨ। ਅਜ ਸੋਹਣਾ ਮੰਜੇ ਤੇ ਉੱਸਲਵਟੇ ਪਿਆ ਲੈਂਦਾ ਸੀ।

ਜਦੋਂ ਰਾਤ ਖ਼ਾਮੋਸ਼ ਹੋ ਗਈ ਤਾਂ ਸੋਹਣਾ ਹੌਲੀ ਹੌਲੀ ਮੰਜੇ ਤੋਂ ਉਠਿਆ।ਘਰ ਦਾ ਜੀਓ ਜੀ ਘੂਕ ਸੁੱਤਾ ਪਿਆ ਸੀ। ਸੋਹਣਾ ਲੜਖੜਾਈਆਂ ਲਤਾਂ ਨਾਲ ਪੇਟੀ ਵਾਲੇ ਕੋਠੇ ਵਿਚ ਗਿਆ। ਇਕ ਆਲੇ ਵਿਚੋਂ ਚਾਬੀਆਂ ਦਾ ਗੁੱਛਾ ਕਢਿਆ। ਆਸਤੇ ਆਸਤੇ ਪੇਟੀ ਦਾ ਜੰਦਰਾ ਖੋਲ੍ਹਿਆ। ਇਕ ਖ਼ਾਨੇ ਚੋਂ ਨੋਟਾਂ ਦਾ ਥੱਬਾ ਕਢ ਕੇ ਖੀਸੇ ਵਿਚ ਪਾ ਲਿਆ। ਪਰ ਪੇਟੀ ਮੁੜ ਬੰਦ ਕਰਨੀ ਭੁਲ ਗਿਆ ਤੇ ਕੰਬਦਾ ਕੰਬਦਾ ਬਾਹਰ ਨੂੰ ਖਿਸਕ ਗਿਆ।

ਪਹੁ ਫੁਟੀ। ਉਜਾਲਾ ਨਿਖਰ ਆਇਆ। ਸੋਹਣਾ ਤਸੀਲੇ ਜਾ ਪਹੁੰਚਿਆ ਸੀ। ਜਦੋਂ ਤਸੀਲਦਾਰ ਕਚਹਿਰੀ ਆਇਆ ਤਾਂ ਸੋਹਣੇ ਨੇ ੫੦੦) ਪੇਸ਼ ਕਰ ਕੇ ਆਖਿਆ।

"ਇਹ ਜੈਮਲ ਦੀ ਪਤਨੀ ਸੁੱਖੋ ਦਾ ਮਾਮਲਾ ਹੈ"

"ਤੂੰ ਕੌਣ ਏਂ ?" ਤਸੀਲਦਾਰ ਨੇ ਪੁਛਿਆ।

"ਮੈਂ ਲੰਬੜਦਾਰ ਘਸੀਟੇ ਦਾ ਪੁਤ੍ਰ। ਬਾਪੂ ਨੇ ਮੈਨੂੰ ਮਾਮਲਾ ਦੇ ਕੇ

ਘਲਿਆ ਏ।" ਤੇ ਉਹ ਬਾਹਰ ਨੂੰ ਚਲਾ ਗਿਆ।

ਦਿਨ ਚੜ੍ਹੇ ਘਸੀਟੇ ਨੇ ਖੁਲ੍ਹੀ ਪੇਟੀ ਤੱਕੀ ਤਾਂ ਹੈਰਾਨ ਹੋ ਗਿਆ। ਫੋਲੀ ਤਾਂ ਪੰਜ ਸੌ ਦੇ ਨੋਟ ਗੁੰਮ ਸਨ। ਉਹਨੂੰ ਸੁਧ ਬੁਧ ਭੁਲ ਗਈ। ਪਹਿਲਾਂ ਸਮਝਿਆ ਕੋਈ ਚੋਰ ਲੈ ਗਿਆ। ਪਰ ਸੰਨ੍ਹ ਕੋਈ ਨਾ ਦਿੱਸੀ। ਸੋਹਣਾ ਘਰ ਵਿਚੋਂ ਗ਼ਾਇਬ ਸੀ। ਸੋਹਣੇ ਦੀ ਦੇਖ ਭਾਲ ਸ਼ੁਰੂ ਹੋ ਗਈ। ਲੌਢੇ ਪਹਿਰ ਇਕ ਤਸੀਲ ਦੇ ਚਪੜਾਸੀ ਨੇ, ਜਿਹੜਾ ਕਿਸੇ ਕੰਮ ਆਇਆ ਸੀ, ਦਸਿਆ ਕਿ ਸੋਹਣਾ ਸੁੱਖੇ ਦਾ ਮਾਮਲਾ ਤਾਰਨ ਤਸੀਲੇ ਗਿਆ ਹੋਇਆ ਸੀ। ਲੰਬੜਦਾਰ ਦੀ ਮਾਨੋ ਮਤ ਮਾਰੀ ਗਈ। ਹੁਣ ਉਹ ਸੋਹਣੇ ਨੂੰ ਛੇਤੀ ਲਭਣਾ ਚਾਹੁੰਦਾ ਸੀ। ਟੋਲਦਿਆਂ ਟੋਲਦਿਆਂ ਆਥਣ ਵੇਲੇ ਸੋਹਣੇ ਦੀ ਲੋਥ ਇਕ ਖੂਹ ਵਿਚੋਂ ਕੱਢੀ ਗਈ।

ਘਸੀਟੇ ਦੀ ਮਾਨੋ ਦੁਨੀਆਂ ਤਬਾਹ ਹੋ ਗਈ ਸੀ। ਸਾਰੀ ਉਮਰ ਦੇ ਪਾਪ ਉਹਦੀਆਂ ਅੱਖਾਂ ਅਗੇ ਤਣ ਗਏ। ਕਈ ਦਿਨ ਉਸ ਕੋਲੋਂ ਕੁਝ ਖਾਧਾ ਪੀਤਾ ਨਾ ਗਿਆ। ਇਨ੍ਹਾਂ ਦਿਨਾਂ ਵਿਚ ਉਹ ਡਾਹਢਾ ਬਦਲ ਗਿਆ। ਉਹਦਾ ਮਨ ਪਸੀਜ ਚੁਕਾ ਸੀ। ਸੋਹਣੇ ਦੀ ਮੌਤ ਨੇ ਪਿਓ ਦੇ ਦਿਲ ਦੀ ਮੈਲ ਹੂੰਝ ਘੱਤੀ ਸੀ। ਉਹ ਆਪਣੀਆਂ ਕੀਤੀਆਂ ਤੇ ਪਛਤਾਂਦਾ ਸੀ।

ਥੋੜ੍ਹੇ ਦਿਨਾਂ ਵਿਚ ਹੀ ਉਸ ਆਪਣੀ ਅਧੀਓਂ ਬਹੁਤੀ ਜਾਇਦਾਦ ਕੈਂਤੋ ਦੇ ਨਾਉਂ ਲਵਾ ਦਿੱਤੀ, ਉਹਨੂੰ ਆਪਣੀ ਧੀ ਬਣਾ ਲਿਆ। ਹੁਣ ਕੈਂਤੋ ਹੀ ਉਹਦਾ ਸੋਹਣਾ ਸੀ। ਉਹਦੀਆਂ ਅੱਖਾਂ ਦਾ ਤਾਰਾ।

---

# ਜੀਵਨ-ਬਾਜ਼ੀ

ਸੁਤੇਂਦਰ ਨੂੰ ਐਮ. ਏ. ਪਾਸ ਕਰਨ ਮਗਰੋਂ ਕੋਈ ਨੌਕਰੀ ਨਾ ਲੱਭੀ। ਉਸ ਦਾ ਪਿਉ ਮਰ ਚੁਕਾ ਸੀ। ਉਹ ਬਾਬੂ ਬ੍ਰਿਜ ਮੋਹਨ ਰਈਸ ਦੀਆਂ ਜ਼ਮੀਨਾਂ ਦਾ ਮੁਖ਼ਤਾਰ ਹੁੰਦਾ ਸੀ। ਏਸੇ ਲਈ ਬਾਬੂ ਬ੍ਰਿਜ ਮੋਹਨ ਉਸ ਦੇ ਟੱਬਰ ਦਾ ਚੰਗਾ ਜਾਣੂ ਹੋ ਗਿਆ ਸੀ।

ਸੁਤੇਂਦਰ ਦੀ ਮਾਤਾ ਨੇ ਕਈ ਵਾਰੀ ਬਾਬੂ ਬ੍ਰਿਜ ਮੋਹਨ ਨੂੰ ਸੁਤੇਂਦਰ ਦੀ ਨੌਕਰੀ ਬਾਰੇ ਲਿਖਿਆ ਸੀ, ਪਰ ਐਤਕਾਂ ਦੀ ਚਿੱਠੀ ਦੇ ਉਤਰ ਵਿਚ ਬ੍ਰਿਜ ਮੋਹਨ ਨੇ ਸੁਤੇਂਦਰ ਨੂੰ ਸੱਦ ਹੀ ਘੱਲਿਆ।

ਸੁਤੇਂਦਰ ਦੀ ਮਾਂ ਡਾਢੀ ਪ੍ਰਸੰਨ ਹੋਈ। ਸੁਤੇਂਦਰ ਤਿਆਰ ਹੋ ਕੇ ਬਾਬੂ ਬ੍ਰਿਜ ਮੋਹਨ ਕੋਲ ਚਲਾ ਆਇਆ। ਸੁਖ ਸਾਂਦ ਮਗਰੋਂ ਬ੍ਰਿਜ ਮੋਹਨ ਨੇ ਆਖਿਆ:-

"ਮੈਂ ਪ੍ਰਬੋਧ ਬਾਲਾ ਨੂੰ ਏਸੇ ਵਰ੍ਹੇ ਮੈਟ੍ਰਿਕ ਵਿਚ ਬਿਠਾਣਾ ਚਾਹੁੰਦਾ ਹਾਂ, ਮੇਰੇ ਖ਼ਿਆਲ ਵਿਚ ਤੁਸੀਂ ਤਿਆਰੀ ਕਰਾ ਸਕੋਗੇ?"

"ਜੀ ਹਾਂ, ਜ਼ਰੂਰ ਕਰਾਵਾਂਗਾ" ਸੁਤੇਂਦਰ ਨੇ ਉੱਤਰ ਦਿਤਾ।

ਬਾਬੂ ਜੀ ਨੇ ਪ੍ਰਬੋਧ ਬਾਲਾ ਨੂੰ ਸੱਦ ਕੇ ਓਹਦੀ ਸੁਤੇਂਦਰ ਨਾਲ ਜਾਣ ਪਛਾਣ ਕਰਾਈ ਤੇ ਦੂਜੇ ਦਿਨ ਹੀ ਪ੍ਰਬੋਧ ਬਾਲਾ ਦੀ ਪੜ੍ਹਾਈ ਸ਼ੁਰੂ ਹੋ ਗਈ।

ਸੁਤੇਂਦਰ ਗੰਭੀਰ ਜਿਹਾ ਮੁੰਡਾ ਸੀ। ਉਹ ਪ੍ਰਬੋਧ ਬਾਲਾ ਨੂੰ ਪੜ੍ਹਾ ਕੇ ਬਾਹਰ ਨਿਕਲ ਜਾਂਦਾ, ਬਾਗਾਂ ਦਾ ਨਿਖਾਰ, ਫ਼ਸਲਾਂ ਦਾ ਜੋਬਨ ਤੇ ਕੁਦਰਤ ਦੀਆਂ ਗੁਲਕਾਰੀਆਂ ਉਸ ਦੇ ਸ਼ੁਗਲ ਬਣੇ ਰਹਿੰਦੇ।

ਇਕ ਦਿਹਾੜੇ ਸੁਤੇਂਦਰ ਮੇਜ਼ ਤੇ ਐਨਕ ਰਖੀ ਪ੍ਰਬੋਧ ਨੂੰ ਪੜ੍ਹਾ ਰਿਹਾ ਸੀ ਕਿ ਪ੍ਰਬੋਧ ਦੀ ਸਰਕਦੀ ਕੂਹਣੀ ਨਾਲ ਐਨਕ ਸਰਕ ਕੇ ਫ਼ਰਸ਼ ਤੇ ਡਿਗ ਪਈ, ਸ਼ੀਸ਼ੇ ਟੁੱਟ ਗਏ।

ਪ੍ਰਬੋਧ ਡਰ ਗਈ। "ਓਹੋ! ਮੁਆਫ਼ ਕਰਨਾ", ਉਹ ਬਿੰਦ ਕੁ ਮਗਰੋਂ ਲੱਜਤ ਅੰਦਾਜ਼ ਵਿਚ ਬੋਲੀ।

"ਕੋਈ ਗੱਲ ਨਹੀਂ ਬਾਲੀ", ਸੁਤੇਂਦਰ ਐਨਕ ਚੁਕਣ ਲਈ ਝੁਕ ਰਿਹਾ ਸੀ।

ਪਰ ਪ੍ਰਬੋਧ ਨੇ ਕਾਹਲੀ ਨਾਲ ਚੁਕ ਕੇ ਐਨਕ ਸੁਤੇਂਦਰ ਨੂੰ ਫੜਾ ਦਿਤੀ। ਉਹ ਸ਼ਰਮ ਦੀ ਮਾਰੀ ਅੱਖਾਂ ਵੀ ਨਹੀਂ ਸੀ ਚੁਕ ਸਕਦੀ। ਸੁਤੇਂਦਰ ਸ਼ੀਸ਼ੇ ਜੋੜਨ ਦਾ ਯਤਨ ਕਰਦਾ ਰਿਹਾ।

ਬਾਰਾਂ ਵਜ ਗਏ। ਰੋਟੀ ਖਾਣ ਲਈ ਪ੍ਰਬੋਧ ਤੇ ਸੁਤੇਂਦਰ ਨਿਖੜ ਗਏ।

ਐਨਕ ਦੇ ਟੁੱਟਣ ਨੇ ਪ੍ਰਬੋਧ ਬਾਲਾ ਤੇ ਚੋਖਾ ਅਸਰ ਪਾਇਆ। "ਵਿਚਾਰੇ ਦੀ ਐਨਕ ਮੇਰੇ ਕੋਲੋਂ ਭਜ ਗਈ" ਉਹ ਦਿਲ ਵਿਚ ਬੜਾ ਪਛਤਾਈ। ਐਨਕ ਤੋੜ ਕੇ ਰਾਤ ਭਰ ਐਨਕ ਦੀਆਂ ਖ਼ਾਬਾਂ ਵੇਖਦੀ ਰਹੀ। ਦੂਜੇ ਦਿਨ ਜਦੋਂ ਸਤੇਂਦਰ ਉਹਨੂੰ ਪੜ੍ਹਾਣ ਆਇਆ ਤਾਂ ਉਸ ਆਖਿਆ—

"ਮੈਂ ਤੁਹਾਨੂੰ ਅਜ ਪਿਤਾ ਜੀ ਕੋਲੋਂ ਹੋਰ ਐਨਕ ਮੰਗਾ ਦਿਆਂਗੀ"

"ਨਹੀਂ ਪ੍ਰਬੋਧ! ਤੁਸੀਂ ਐਨਕ ਦੀ ਏਡੀ ਚਿੰਤਾ ਨਾ ਕਰੋ।"

ਪਰ ਪ੍ਰਬੋਧ ਦੇ ਮਨ ਪਰ ਇਸ ਘਟਨਾਂ ਦਾ ਅਸਰ ਹੋ ਚੁਕਾ

ਸੀ, ਓਸ ਦੀ ਦਿਲਚਸਪੀ ਸੁਤੇਂਦਰ ਵਿਚ ਦਿਨੋ ਦਿਨ ਵਧਦੀ ਗਈ। ਉਹ ਉਸ ਦੇ ਨਿਕੇ ਨਿਕੇ ਕੰਮ ਵੀ ਕਰ ਦਿੰਦੀ ਸੀ। ਇਕ ਦਿਨ ਜਦੋਂ ਸੁਤੇਂਦਰ ਨੇ ਨੌਕਰ ਤੋਂ ਪੀਣ ਲਈ ਪਾਣੀ ਮੰਗਵਾਇਆ, ਤਾਂ ਪ੍ਰਬੋਧ ਆਪ ਪਾਣੀ ਦਾ ਗਿਲਾਸ ਭਰ ਲਿਆਈ। ਈਕਰ ਹੀ ਕਦੇ ਫਲ ਲਿਆ ਦੇਂਦੀ – ਕਦੇ ਕੋਈ ਹੋਰ ਸ਼ੈ।

ਸਮਾਂ ਬੀਤਦਾ ਗਿਆ। ਪ੍ਰਬੋਧ ਤੇ ਸੁਤੇਂਦਰ ਹੁਣ ਕੱਠੇ ਸੈਰ ਤੇ ਜਾਣ ਲਗ ਪਏ। ਆਥਣ ਵੇਲੇ ਫਸਲਾਂ ਦਾ ਜੋਬਨ ਤਕਦੇ, ਅਸਤ ਹੁੰਦੇ ਸੂਰਜ ਦੀਆਂ ਲਾਲੀਆਂ ਨੂੰ ਵਿੰਹਦੇ, ਪੰਛੀਆਂ ਦੇ ਗੀਤ ਸੁਣਦੇ। ਪ੍ਰਬੋਧ ਦੀਆਂ ਰੁਮਕਾਂ ਨੇ ਸੁਤੇਂਦਰ ਨੂੰ ਹੋਰ ਦਾ ਹੋਰ ਬਣਾ ਦਿਤਾ। ਉਹਦੀਆਂ ਅੱਖਾਂ ਵਿਚ ਤਬਦੀਲੀਆਂ ਦਿਸਦੀਆਂ ਸਨ।

* * * * *

ਗ੍ਰਾਮ ਸੁਧਾਰ ਦਾ ਓਨ੍ਹੀਂ ਦਿਨੀਂ ਜ਼ੋਰ ਸੀ। ਪਿੰਡਾਂ ਦੇ ਸੁਧਾਰ ਲਈ ਬੜੀਆਂ ਦਿਲਚਸਪੀਆਂ ਪੈਦਾ ਕੀਤੀਆਂ ਜਾ ਰਹੀਆਂ ਸਨ। ਥਾਂ ਥਾਂ ਜਲਸੇ ਤੇ ਕਾਨਫ਼ਰੰਸਾਂ ਰਖੀਆਂ ਜਾਂਦੀਆਂ, ਲੈਕਚਰ ਹੁੰਦੇ, ਜਾਦੂ ਲਾਲਟੈਣਾਂ ਨਾਲ ਤਸਵੀਰਾਂ ਵਿਖਾਈਆਂ ਜਾਂਦੀਆਂ ਤੇ ਡਰਾਮੇ ਸਟੇਜ ਕੀਤੇ ਜਾਂਦੇ।

ਡਿਪਟੀ ਕਮਿਸ਼ਨਰ ਨੇ ਬਾਬੂ ਬ੍ਰਿਜ ਮੋਹਨ ਨੂੰ ਸਦ ਕੇ ਕਿਹਾ, "ਹਮ ਤੁਮ੍ਹਾਰੇ ਗਾਉਂ ਮੇਂ ਗ੍ਰਾਮ ਸੁਧਾਰ ਕਾਨਫ਼ਰੰਸ ਰਖਨਾ ਚਾਹਤੇ ਹੈਂ, ਤੁਮ ਨੇ ਮਦਦ ਦੇਨਾ ਹੋਗੀ।"

ਕਾਨਫ਼ਰੰਸ ਨੀਯਤ ਹੋ ਗਈ ਤੇ ਬ੍ਰਿਜ ਮੋਹਨ ਨੇ ਇਕ ਜ਼ਬਰਦਸਤ ਡਰਾਮੇ ਦੀਆਂ ਤਿਆਰੀਆਂ ਵੀ ਸ਼ੁਰੂ ਕਰਾ ਦਿਤੀਆਂ। ਉਸ ਵਿਚ ਸੁਤੇਂਦਰ ਤੇ ਪ੍ਰਬੋਧ ਬਾਲਾ ਨੇ ਨਾਇਕ ਤੇ ਨਾਇਕਾ ਦਾ ਪਾਰਟ ਲਿਆ।

ਉਹ ਦੋਵੇਂ ਸ਼ਾਮੀਂ ਬਾਹਰ ਟੁਰ ਜਾਂਦੇ, ਬਾਹਰ ਆਪਣੇ ਪਾਰਟ ਦੀ ਮਸ਼ਕ ਕਰਦੇ। ਮੁੜ ਰਾਤੀਂ ਰੀਹਰਸਲ ਵਿਚ ਆ ਸ਼ਾਮਲ ਹੁੰਦੇ।

ਲੋਕੀਂ ਇਨ੍ਹਾਂ ਦਾ ਐਉਂ ਕੱਠਾ ਰਹਿਣ ਉੱਠਣ ਤੱਕ ਚਿਰ ਤੋਂ ਹੈਰਾਨ ਜਿਹੇ ਹੁੰਦੇ ਸਨ। ਇਕ ਦਿਨ ਦੋ ਕੁੜੀਆਂ ਬ੍ਰਿਜ ਮੋਹਨ ਦੇ ਬਾਗ਼ ਕੋਲੋਂ ਦੀ ਲੰਘਦੀਆਂ ਜਾਂਦੀਆਂ ਕਹਿ ਰਹੀਆਂ ਸਨ:—

"ਸਾਡੇ ਘਰਾਂ ਵਿਚ ਏਨੀ ਖੁਲ੍ਹ ਹੋਵੇ, ਤਾਂ ਮਾਪੇ ਮਾਰ ਹੀ ਘੱਤਣ", ਇਕ ਕੁੜੀ ਨੇ ਆਖਿਆ।

"ਮੰਨ ਲਿਆ ਪ੍ਰਬੋਧ ਬਾਲਾ ਵਡਿਆਂ ਦੀ ਧੀ ਹੈ, ਪਰ ਹਰ ਵੇਲੇ ਓਪਰੇ ਮੁੰਡੇ ਨਾਲ ਭੌਣਾ ਵੀ ਤੇ ਚੰਗਾ ਨਹੀਂ ਨਾ", ਦੂਜੀ ਨੇ ਕਿਹਾ।

"ਵੇਖਦੀ ਨਹੀਂ", ਪਿੰਡ ਵਿਚ ਇਨ੍ਹਾਂ ਬਾਰੇ ਕੀਕੁਰ ਘੁਸਰ ਮੁਸਰ ਛਿੜੀ ਹੋਈ ਹੈ? ਪ੍ਰਬੋਧ ਦੇ ਪਿਉ ਨੂੰ ਖੌਰੇ ਕੋਈ ਸੁਝ ਬੁਝ ਹੀ ਨਹੀਂ।"

ਡਰਾਮੇ ਦੀਆਂ ਜ਼ਬਰਦਸਤ ਤਿਆਰੀਆਂ ਹੋ ਰਹੀਆਂ ਸਨ। ਰੀਹਰਸਲ ਸਮੇਂ ਨਾਇਕਾ ਨੂੰ ਕਦੇ ਨਾਇਕ ਦੀ ਝੋਲੀ ਵਿਚ ਬਹਿਣਾ ਪੈਂਦਾ, ਕਦੇ ਮੋਢੇ ਤੇ ਸਿਰ ਰਖਣਾ ਪੈਂਦਾ, ਕਦੇ ਇਕ ਦੂਜੇ ਦੇ ਹੱਥਾਂ ਨਾਲ ਪਿਆਰ ਕਰਨਾ ਪੈਂਦਾ। ਰੀਹਰਸਲ ਤੱਕਣ ਵਾਲੇ ਲੋਕੀਂ ਇਨ੍ਹਾਂ ਹਰਕਤਾਂ ਨੂੰ ਵੇਖ ਕੇ ਮੂੰਹ ਵਿਚ ਉਂਗਲਾਂ ਲੈਂਦੇ ਸਨ।

ਕਾਨਫਰੰਸ ਆ ਗਈ, ਡਰਾਮਾ ਕਾਮਯਾਬੀ ਨਾਲ ਖੇਡਿਆ ਗਿਆ, ਪਬਲਿਕ ਤੇ ਅਫਸਰ ਸਾਰੇ ਹੀ ਪ੍ਰਸੰਨ ਹੋਏ। ਬਾਬੂ ਬ੍ਰਿਜ ਮੋਹਨ ਨੂੰ ਇਨਾਮ ਦਿਤਾ ਗਿਆ।

ਪਰ ਪਿੰਡ ਵਿਚ ਕੁਝ ਹੋਰ ਹੀ ਰੰਗ ਖਿੜਿਆ ਹੋਇਆ ਸੀ। ਪ੍ਰਬੋਧ ਤੇ ਸੁਤੇਂਦਰ ਦੇ ਚਾਲਚਲਨ ਪੁਰ ਖੁਲ੍ਹੇ ਹਮਲੇ ਸ਼ੁਰੂ ਹੋ ਗਏ ਸਨ।

ਪ੍ਰਬੋਧ ਬਾਲਾ ਦੀ ਇਕ ਸਹੇਲੀ ਇਕ ਦਿਨ ਪ੍ਰਬੋਧ ਨੂੰ ਕੱਲਿਆਂ ਹੀ ਬਾਹਰ ਲੈ ਗਈ ਤੇ ਉਹਨੂੰ ਮਹੀਨੇ ਡੇਢ ਮਹੀਨੇ ਤੋਂ ਉਹਨਾਂ ਦੀਆਂ ਖੁਲ੍ਹਾਂ ਬਾਰੇ ਹੁੰਦੀ ਚਰਚਾ ਅਲਫ਼ ਤੋਂ ਯੇ ਤੀਕਰ ਆਖ ਸੁਣਾਈ। ਪ੍ਰਬੋਧ ਬਾਲਾ ਸੁਣਦੀ ਸੁਣਦੀ ਸੁੰਨ ਹੁੰਦੀ ਜਾ ਰਹੀ ਸੀ।

ਗਲ ਬਾਤ ਮੁੱਕੀ, ਤਾਂ ਪ੍ਰਬੋਧ ਦਾ ਮੂੰਹ ਫਿੱਕਾ ਫਿੱਕਾ ਜਾਪਦਾ ਸੀ। ਉਹ ਕੁਝ ਕੂਅ ਨਾ ਸਕੀ। ਉਸ ਦਾ ਪਿੰਡਾ ਪੱਥਰ ਵਾਂਗ ਹੋ ਗਿਆ।

ਅੱਖਾਂ ਅਗੇ ਹਨੇਰਾ ਪਸਰ ਗਿਆ। ਦੋਵੇਂ ਘਰ ਨੂੰ ਪਰਤ ਪਈਆਂ। ਘਰ ਜਾਂਦਿਆਂ ਸਾਰ ਪ੍ਰਬੋਧ ਨੂੰ ਤਾਪ ਚੜ੍ਹ ਗਿਆ।

ਦਵਾ ਦਾਰੂ ਸ਼ੁਰੂ ਹੋ ਗਿਆ।

ਸੁਤੇਂਦਰ ਵੀ ਖ਼ਬਰ ਸਾਰ ਲੈਣ ਗਿਆ। ਪ੍ਰਬੋਧ ਦੇ ਸਾਹਮਣੇ ਬਹਿ ਗਿਆ। ਸਿਰ ਨੱਪਣ ਹੀ ਲਗਾ ਸੀ ਕਿ ਪ੍ਰਬੋਧ ਨੇ ਸਹਿਜੇ ਜਿਹੇ ਉਸ ਦਾ ਹੱਥ ਫੜ ਕੇ ਪਰ੍ਹਾਂ ਹਟਾ ਦਿਤਾ ਤੇ ਧੌਣ ਦੂਜੇ ਬੰਨੇ ਸੁਟ ਦਿਤੀ।

"ਕਿਉਂ ਪ੍ਰਬੋਧ ? ਘੁੱਟਣ ਦਿਓ ਮੱਥਾ, ਸਿਰ ਪੀੜ ਹਟ ਜਾਏਗੀ!" ਸਤੇਂਦਰ ਨੇ ਪ੍ਰਬੋਧ ਦਾ ਮੂੰਹ ਆਪਣੇ ਵਲ ਕਰਨ ਦਾ ਯਤਨ ਕੀਤਾ।

"ਨਹੀਂ.........ਰਹਿਣ ਦਿਓ ਸੁ।" ਪ੍ਰਬੋਧ ਦੇ ਬੋਲ ਵਿਚ ਤੇਜ਼ੀ ਸੀ।

ਸੁਤੇਂਦਰ ਨੇ ਸਮਝਿਆ ਕਿ ਪ੍ਰਬੋਧ ਤਾਪ ਦੇ ਕਾਰਨ ਕੁਝ ਰੁੱਖੀ ਰੁੱਖੀ ਹੋ ਗਈ ਹੈ; ਪਰ ਉਸ ਦੇ ਅੰਦਰ ਧੁੜਖੂ ਜਿਹਾ ਜ਼ਰੂਰ ਲਗ ਗਿਆ।

ਦੂਜੇ ਦਿਨ ਜਦੋਂ ਉਹ ਮੁੜ ਪ੍ਰਬੋਧ ਕੋਲ ਆਇਆ ਤੇ ਉਹਦਾ ਹੱਥ ਫੜ ਕੇ ਤਾਪ ਵੇਖਣ ਲਗਾ, ਤਾਂ ਪ੍ਰਬੋਧ ਨੇ ਹੱਥ ਛੁਡਾ ਲਿਆ।

"ਪ੍ਰਬੋਧ ਜੀ......," ਸੁਤੇਂਦਰ ਕੁਝ ਪੁੱਛਦਾ ਪੁੱਛਦਾ ਰੁਕ ਗਿਆ।

ਪ੍ਰਬੋਧ ਨੇ ਨਿਗਾਹਾਂ ਦਾ ਰੁਖ ਵਟਾ ਕੇ ਸੁਤੇਂਦਰ ਵਲ ਝਾਕਿਆ;ਮੁੜ ਅੱਖਾਂ ਨੂਟ ਲਈਆਂ।ਓਦਨ ਵਾਲੀਆਂ ਸਹੇਲੀ ਦੀਆਂ ਗੱਲਾਂ ਉਹਦੇ ਅੰਦਰ ਜਾਗ ਉਠੀਆਂ, – "ਲੋਕਾਂ ਦੀ ਚਰਚਾ, ਮੇਰਾ ਕੁਆਰਪਨ ਤੇ ਮੇਰੇ ਚਾਲ ਚਲਣ ਪੁਰ ਸ਼ਕ ਦਾ ਦਾਗ਼, ਖ਼ਾਨਦਾਨ ਦੀ ਆਬਰੂ –" ਝੁਨਝੁਨੀ ਖਾ ਕੇ ਓਸ ਮੁੜ ਅੱਖਾਂ ਖੋਲ੍ਹੀਆਂ, "ਤੁਸੀਂ ਜਾ.........ਓ" ਕਹਿ ਕੇ ਪ੍ਰਬੋਧ ਨੇ ਸੁਤੇਂਦਰ ਵਲ ਕੰਡ ਭੁਆ ਲਈ। ਉਹ ਚੁਪ ਚੁਪੀਤਾ ਉਠ ਕੇ ਟੁਰ ਗਿਆ।

ਸੁਤੇਂਦਰ ਨੂੰ ਕੁਝ ਸੁਝਦਾ ਨਹੀਂ ਸੀ, ਪ੍ਰਬੋਧ ਕਿਉਂ ਬਦਲ ਗਈ ? ਕੀ, ਤਾਪ ਕਰ ਕੇ ? ਪਰ ਤਾਪ ਤੇ ਹੁਣ ਮੱਠਾ ਹੈ ! ਉਹ ਸੋਝੀ ਵਿਚ ਹੈ ! ਉਹ ਆਪਣੇ ਕਮਰੇ ਵਿਚ ਚਲਾ ਗਿਆ।

ਰਾਤ ਵੇਲੇ ਨਾ ਓਸ ਰੋਟੀ ਖਾਧੀ ਤੇ ਨਾ ਉਹਦਾ ਪੜ੍ਹਨ ਤੇ ਚਿਤ

ਨਗਾ। ਬੜੀ ਬੇਚੈਨੀ ਵਿਚ ਰਾਤ ਕੱਟੀ।

ਅਗਲੇ ਦਿਨ ਪ੍ਰਬੋਧ ਬਾਲਾ ਦਾ ਬੁਖ਼ਾਰ ਲਹਿ ਗਿਆ ਸੀ, ਉਹ ਲੱਸੀ ਜਿਹੀ ਹੋ ਗਈ। ਸੁਤੇਂਦਰ ਫੇਰ ਆਇਆ।

"ਹੁਣ ਕੀ ਹਾਲ ਹੈ ਤਬੀਅਤ ਦਾ, ਪ੍ਰਬੋਧ ਜੀ ?" ਸੁਤੇਂਦਰ ਦਾ ਦਿਲ ਧੜਕ ਰਿਹਾ ਸੀ।

"ਚੰਗਾ ਹੈ, ਪਰ ਤੁਸੀਂ ਮੇਰੇ ਕੋਲ ਨਾ ਆਇਆ ਕਰੋ।" ਇਹ ਸੁਣਦਿਆਂ ਸਾਰ ਸੁਤੇਂਦਰ ਦੀ ਸਾਰੀ ਆਤਮਾ ਮਾਨੋ ਕੰਬ ਗਈ, ਅਖਾਂ ਪਥਰਾ ਗਈਆਂ। ਉਸ ਨੂੰ ਇਂਞ ਮਾਲੂਮ ਦਿਤਾ, ਜਿਵੇਂ ਉਸ ਦੇ ਅੰਦਰ ਲਹੂ ਜੰਮ ਗਿਆ ਹੁੰਦਾ ਹੈ। ਕਿੰਨੇ ਚਿਰ ਮਗਰੋਂ ਉਸ ਪੁਛਿਆ:-

"ਪਰ ਕਿਉਂ ਨਾ ਆਇਆ ਕਰਾਂ ?"

"ਤੁਹਾਡਾ ਮੇਰੇ ਕੋਲ ਆਉਣਾ ਹਾਨੀਕਾਰਕ ਹੈ, ਮੇਰੇ ਤੇ ਤੁਹਾਡੇ ਦੋਹਾਂ ਲਈ। ਮੈਂ ਨਹੀਂ ਚਾਹੁੰਦੀ ਕਿ ਮੈਨੂੰ ਤੇ ਮੇਰੇ ਖ਼ਾਨਦਾਨ ਨੂੰ......" ਉਹ ਰੁਕ ਗਈ।

"ਹਾਂ, – ਹਾਂ, ਅਗੋਂ ਦਸੋ, ਅਗੋਂ' ਸੁਤੇਂਦਰ ਸੁੰਨ ਹੋਇਆ ਹੋਇਆ ਬੋਲਿਆ।

"ਅਗੇ ਨਹੀਂ......ਦਸ......ਹੁੰਦਾ, ਬਸ ਤੁਸੀਂ ਜਾਓ !'

* * * *

ਉਡਦੀਆਂ ਉਡਦੀਆਂ ਗਲਾਂ ਬਾਬੂ ਬ੍ਰਿਜ ਮੋਹਨ ਕੋਲ ਵੀ ਜਾ ਪਹੁੰਚੀਆਂ, ਉਸ ਪਤਨੀ ਨੂੰ ਦਸੀਆਂ। ਘਰ ਵਿਚ ਇਕ ਸੋਗ ਜਿਹਾ ਵਰਤ ਗਿਆ। ਕਿਸੇ ਨਾ ਕਿਸੇ ਤਰ੍ਹਾਂ ਸੁਤੇਂਦਰ ਨੇ ਵੀ ਸਭੋ ਕੁਝ ਸੁਣ ਲਿਆ। ਉਹ ਬੜਾ ਦੁਖੀ ਹੋਇਆ, ਉਸ ਨੂੰ ਹੁਣ ਪਤਾ ਲਗਾ ਕਿ ਪ੍ਰਬੋਧ ਓਹਦੇ ਨਾਲ ਕਿਉਂ ਨਹੀਂ ਸੀ ਕੂਈ।

ਬਾਬੂ ਬ੍ਰਿਜ ਮੋਹਨ ਬੜਾ ਸਿਆਣਾ ਮਨੁਖ ਸੀ। ਉਸ ਨੇ ਕਿਸੇ

ਕਾਹਲੀ ਤੋਂ ਕੰਮ ਨਾ ਲਿਆ।

ਸੁਤੇਂਦਰ ਬੜਾ ਉਦਾਸ ਰਹਿਣ ਲਗਾ। ਉਹ ਕਿਸੇ ਨਾਲ ਬੋਲਦਾ ਵੀ ਨਹੀਂ ਸੀ। ਕੋਈ ਦੁਖ ਉਸ ਦੇ ਅੰਦਰ ਕੱਠਾ ਹੁੰਦਾ ਜਾਂਦਾ ਸੀ।

ਗਲ ਮੱਠੀ ਪੈਣ ਤੇ ਇਕ ਦਿਨ ਬ੍ਰਿਜ ਮੋਹਨ ਨੇ ਸੁਤੇਂਦਰ ਨੂੰ ਆਪਣੇ ਕੋਲ ਸੱਦਿਆ ਤੇ ਉਹਨੂੰ ਸਤਿਕਾਰ ਨਾਲ ਬਹਾ ਕੇ ਕੁਝ ਆਖਣ ਹੀ ਲਗਾ ਸੀ ਕਿ ਸੁਤੇਂਦਰ ਦਾ ਰੁਕਿਆ ਹੋਇਆ ਗ਼ਮ ਦਾ ਹੜ੍ਹ ਅਖਾਂ ਰਾਹੀਂ ਹੰਝੂ ਬਣ ਕੇ ਵਹਿ ਤੁਰਿਆ।

"ਸੁਤੇਂਦਰ, ਜੇਰੇ ਨਾਲ ਗਲ ਕਰ ਕਾਕਾ!" ਬ੍ਰਿਜ ਮਹਨ ਨੇ ਉਹਦੀ ਪਿਠ ਨੂੰ ਪੋਲਾ ਜਿਹਾ ਥਾਪੜਿਆ।

"ਬਾਬੂ ਜੀ, ਦੁਨੀਆ ਨੇ ਮੈਨੂੰ ਜੀਣ ਜੋਗਾ ਨਹੀਂ ਛਡਿਆ, ਮੈਂ ਕੀ ਗਲ ਕਰਾਂ?" ਸੁਤੇਂਦਰ ਦੀਆਂ ਅਖਾਂ ਡੁਲ੍ਹ ਰਹੀਆਂ ਸਨ।

"ਪੁਤ੍ਰ! ਮੈਂ ਤੇ ਤੈਨੂੰ ਆਖਣ ਲਗਾ ਸਾਂ ਕਿ ਤੂੰ ਉਦਾਸ ਨਾ ਰਿਹਾ ਕਰ।"

"ਏਡਾ ਪਹਾੜ ਮੇਰੇ ਤੇ ਟੁੱਟ ਪਿਆ ਹੈ – ਆਖ਼ਰ ਮੈਥੋਂ ਕਸੂਰ ਕਿਹੜਾ ਹੋਇਆ ਹੈ?"

"ਕੁਝ ਨਹੀਂ" ਬ੍ਰਿਜ ਮੋਹਨ ਨੇ ਆਖਿਆ।

"ਕੀ ਪ੍ਰਬੋਧ ਮੇਰੀ ਭੈਣ ਨਹੀਂ – ਮੇਰੇ ਨਾਲ ਪ੍ਰਬੋਧ ਦਾ ਉਠਣਾ ਬਹਿਣਾ ਤੁਹਾਡੇ ਸਾਹਮਣੇ ਦੀਆਂ ਗਲਾਂ ਹਨ। ਮੈਂ ਯਕੀਨ ਨਾਲ ਕਹਿੰਦਾ ਹਾਂ ਕਿ ਮੈਂ ਓਹਲੇ ਦੀਆਂ ਗਲਾਂ ਨੂੰ ਪਾਪ ਸਮਝਦਾ ਹਾਂ।" ਸੁਤੇਂਦਰ ਨੇ ਦ੍ਰਿੜ੍ਹ ਆਵਾਜ਼ ਵਿਚ ਆਖਿਆ।

"ਪਰ ਮੈਨੂੰ ਤੇ ਕੋਈ ਗਿਲਾ ਨਹੀਂ – ਹਾਂ, ਅਜੇ ਲੋਕ ਇਸ ਅਵਸਥਾ ਨੂੰ ਨਹੀਂ ਸਮਝਦੇ।" ਬ੍ਰਿਜ ਮੋਹਨ ਸਾਫ਼ ਦਿਲ ਨਾਲ ਕਹਿ ਰਿਹਾ ਸੀ।

"ਮੈਨੂੰ ਬੜਾ ਦੁਖ ਹੈ ਕਿ ਮੇਰੇ ਆਉਣ ਨਾਲ ਤੁਹਾਨੂੰ ਕਸ਼ਟ ਪਹੁੰਚਿਆ ਹੈ।"

"ਮੈਨੂੰ ਕੋਈ ਕਸ਼ਟ ਨਹੀਂ ਹੋਇਆ। ਮੈਨੂੰ ਪਤਾ ਹੈ ਕਿ ਮੂੜ੍ਹ ਲੋਕਾਂ ਦਾ ਰੌਲਾ ਸ਼ਕ ਦੇ ਕਾਰਨ ਹੀ ਹੈ। ਤੂੰ ਮੇਰੀਆਂ ਨਜ਼ਰਾਂ ਵਿਚ ਉਹੋ ਜਿਹਾ ਹੀ ਏਂ, ਜਿਹੋ ਜਿਹਾ ਪਹਿਲਾਂ ਸੈਂ।"

ਨੌਕਰ ਨੇ ਬਾਹਰੋਂ ਆ ਕੇ ਕਿਹਾ, "ਬਾਬੂ ਜੀ, ਤੁਹਾਨੂੰ ਕੋਈ ਮਿਲਣ ਲਈ ਸੱਦ ਰਿਹਾ ਹੈ।"

"ਚੰਗਾ ਹੁਣ ਤੂੰ ਜਾ", ਬ੍ਰਿਜ ਮੋਹਨ ਨੇ ਉਠਦਿਆਂ ਕਿਹਾ, "ਮੇਰੇ ਵਲੋਂ ਨਿਸਚਿੰਤ ਰਹੁ, ਤੈਨੂੰ ਪ੍ਰਸੰਨ ਰਹਿਣਾ ਚਾਹੀਦਾ ਹੈ।"

ਭਾਵੇਂ ਬਾਬੂ ਬ੍ਰਿਜ ਮੋਹਨ ਤੇ ਉਹਦੀ ਪਤਨੀ ਦਾ ਰਵੱਯਾ ਸੁਤੇਂਦਰ ਨਾਲ ਪਹਿਲਾਂ ਵਰਗਾ ਹੀ ਸੀ ਤੇ ਉਹ ਉਸ ਨੂੰ ਘਰੋਂ ਜਾਣ ਵੀ ਨਹੀਂ ਸਨ ਦਿੰਦੇ, ਪਰ ਸੁਤੇਂਦਰ ਨੂੰ ਇੰਞ ਜਾਪਦਾ ਸੀ, ਜੀਕੁਰ ਉਹ ਉਨ੍ਹਾਂ ਦੀਆਂ ਨਿਗਾਹਾਂ ਵਿਚ ਕੋਈ ਮੱਧਮ ਜਿਹਾ ਚਿਤ੍ਰ ਬਣ ਗਿਆ ਹੁੰਦਾ ਹੈ।

ਪ੍ਰਬੋਧ ਬਾਲਾ ਕਦੇ ਉਹਦੇ ਕੋਲੋਂ ਲੰਘਦੀ, ਤਾਂ ਉਹਦੇ ਵਲ ਤੱਕਦੀ ਜ਼ਰੂਰ, ਪਰ ਨੀਵੀਂ ਪਾ ਕੇ ਖਾਮੋਸ਼ੀ ਨਾਲ ਲੰਘ ਜਾਂਦੀ। ਸੁਤੇਂਦਰ ਦੁਖ ਭਰੀਆਂ ਲੋਚਾਂ ਨਾਲ ਵਿੰਹਦਾ ਹੁੰਦਾ ਸੀ।

ਇਕ ਰਾਤ ਵੇਲੇ ਪ੍ਰਬੋਧ ਬਾਲਾ ਸੁਤੇਂਦਰ ਦੇ ਕਮਰੇ ਅਗੋਂ ਦੀ ਲੰਘੀ। ਸੁਤੇਂਦਰ ਚੌਂਕ ਕੇ ਬਾਹਰ ਆਇਆ ਤੇ ਉਹਨੇ ਵਾਜ ਮਾਰ ਕੇ ਪ੍ਰਬੋਧ ਨੂੰ ਖਲ੍ਹਿਆਰ ਲਿਆ। ਕੋਲ ਜਾ ਕੇ ਕਹਿਣ ਲਗਾ:—

"ਤੁਸੀਂ ਮੇਰੇ ਨਾਲ ਨਾਰਾਜ਼ ਕਿਉਂ ਹੋ, ਪ੍ਰਬੋਧ ਜੀ?"

"ਮੈਂ ਕੋਈ ਨਾਰਾਜ਼ ਨਹੀਂ" ਪ੍ਰਬੋਧ ਪਿਛਾਂਹ ਸਰਕ ਗਈ।

"ਮੈਂ ਤੇ ਤੁਹਾਡਾ ਕੁਝ ਵਿਗਾੜਿਆ ਨਹੀਂ।"

ਪ੍ਰਬੋਧ ਨੇ ਏਧਰ ਓਧਰ ਤਕਿਆ।

"ਜੇ ਤੁਸੀਂ ਇੰਞ ਹੀ ਰਹਿਣਾ ਹੈ, ਤਾਂ ਮੇਰਾ ਏਥੇ ਠਹਿਰਨਾ ਕਠਿਨ ਹੈ। ਮੈਂ ਦੁਸ਼ਮਨ ਨੂੰ ਵੀ ਨਾਰਾਜ਼ ਤਕ ਕੇ ਸੁਖੀ ਨਹੀਂ ਹੋ ਸਕਦਾ।"

"ਪਰ ਹੁਣ ਮੈਂ ਤੁਹਾਡੇ ਨਾਲ......" ਏਨੇ ਨੂੰ ਨੌਕਰ ਨੇ ਪ੍ਰਬੋਧ ਨੂੰ ਆਵਾਜ਼ ਦਿਤੀ। ਪ੍ਰਬੋਧ ਅਧੀ ਗੱਲ ਛਡ ਕੇ ਹੀ ਟੁਰ ਪਈ। ਓਹਦੀਆਂ

ਅੱਖਾਂ ਅੱਗੇ ਬਦਨਾਮੀ ਦਾ ਦ੍ਰਿਸ਼ ਤਣ ਗਿਆ ਸੀ।

"ਪਰ ਮੈਂ ਕੋਈ ਫ਼ੈਸਲਾ ਚਾਹੁੰਦਾ ਹਾਂ, ਪ੍ਰਬੋਧ ਜੀ, ਤੁਸੀਂ ਬੋਲੋ ਬੇਸ਼ਕ ਨਾ, ਪਰ ਮੈਂ ਨਾਰਾਜ਼ਗੀ ਦੀ ਸਫ਼ਾਈ ਮੰਗਦਾ ਹਾਂ – ਬਾਬੂ ਜੀ ਸਾਫ਼ ਹੋ ਚੁਕੇ ਹਨ"

"ਬਸ ਹੁਣ ਮੈਂ ਤੁਹਾਡੇ ਨਾਲ ਉਮਰ ਭਰ ਨਹੀਂ ਬੋਲਾਂਗੀ", ਪ੍ਰਬੋਧ ਨੇ ਤੈਸ਼ ਨਾਲ ਕਿਹਾ, ਜੁਆਨੀ ਦਾ ਤੈਸ਼ ਮਾੜ-ਭੈੜ ਨਹੀਂ ਸੋਚਦਾ।

ਸੁਤੇਂਦਰ ਤੇ ਮਾਨੋ ਬਿਜਲੀ ਢਹਿ ਪਈ। ਉਹ ਓਥੇ ਹੀ ਖਲੋਤਾ ਜਾਂਦੀ ਪ੍ਰਬੋਧ ਨੂੰ ਹਨੇਰੇ ਵਿਚ ਗ਼ੈਬ ਹੁੰਦਿਆਂ ਤਕਦਾ ਰਿਹਾ। ਉਹਦੇ ਦਿਲ ਦੀ ਧੜਕਣ ਨਿੰਮ੍ਹੀ ਨਿੰਮ੍ਹੀ ਹੁੰਦੀ ਜਾਂਦੀ ਸੀ। ਓੜਕ ਉਹ ਕਮਰੇ ਵਿਚ ਚਲਾ ਗਿਆ।

ਰਾਤ ਅੱਧੀਓਂ ਬਹੁਤੀ ਬੀਤ ਚੁਕੀ ਸੀ, ਚੁਪ ਵਿਚਾਲੇ ਨ੍ਹੇਰਾ ਹੀ ਨ੍ਹੇਰਾ ਸਾਂ ਸਾਂ ਪਿਆ ਕਰਦਾ ਸੀ। ਸੁਤੇਂਦਰ ਲੈਂਪ ਅਗਾੜੀ ਬੈਠਾ ਇਕ ਚਿੱਠੀ ਲਿਖ ਰਿਹਾ ਸੀ–

"ਮੇਰੇ ਪਿਆਰੇ ਬਾਬੂ ਜੀ,

ਮੈਂ ਭਾਵਾ ਪ੍ਰਸੰਨ ਤੁਹਾਡੇ ਨਗਰੋਂ ਜਾ ਰਿਹਾ ਹਾਂ। ਸਮੇਂ ਦੀ ਫ਼ਿਜ਼ਾ ਵਿਚ ਸਹਿਰਾ ਦੇ ਕਿਣਕੇ ਵਾਂਗ ਉਡਾਂਗਾ, ਜਿੱਥੇ ਢੱਠਾ, ਓਥੇ ਟਿਕਾਣਾ ਹੋ ਜਾਏਗਾ। ਮੈਂ ਹਰ ਵੇਲੇ ਤੁਹਾਡਾ ਹਾਂ। ਤੁਹਾਡੀਆਂ ਯਾਦਾਂ ਹਿੱਕ ਵਿਚ ਨੱਪ ਕੇ ਲਈ ਜਾਂਦਾ ਹਾਂ।

ਪ੍ਰਬੋਧ ਜੀ ਨੇ ਮੇਰੇ ਨਾਲ ਉਮਰ ਭਰ ਤੀਕ ਨਾ ਬੋਲਣ ਦਾ ਪ੍ਰਣ ਕਰ ਲਿਆ ਹੈ। ਇਸ ਪਰਤਿੱਗਿਆ ਨੇ ਮੇਰੀ ਆਤਮਾ ਨੂੰ ਤੋੜ ਦਿੱਤਾ ਏ। ਮੈਂ ਜੀਉਂਦੇ ਜੀ ਪ੍ਰਬੋਧ ਜੀ ਦੀ ਇਸ ਨਾਰਾਜ਼ਗੀ ਨੂੰ ਦੂਰ ਕਰਨ ਦਾ ਯਤਨ ਕਰਾਂਗਾ।

ਤੁਹਾਡਾ ਵਫ਼ਾਦਾਰ–ਸੁਤੇਂਦਰ"

ਚਿੱਠੀ ਲਫ਼ਾਫੇ 'ਚ ਬੰਦ ਕਰ ਮੇਜ਼ ਉੱਤੇ ਰਖ ਕੇ ਉਹ ਬਾਹਰ ਨਿਕਲ ਗਿਆ; ਪਰ ਪਤਾ ਨਹੀਂ ਚਲਾ ਕਿਧਰ ਗਿਆ।

ਸਵੇਰ ਸਾਰ ਬਾਬੂ ਬ੍ਰਿਜ ਮੋਹਨ ਨੇ ਜਦੋਂ ਸੁਤੇਂਦਰ ਦਾ ਕਮਰਾ ਖਾਲੀ ਡਿੱਠਾ, ਤਾਂ ਉਹਨਾਂ ਨੂੰ ਬੜੀ ਪਰੇਸ਼ਾਨੀ ਹੋਈ। ਜਦ ਚਿੱਠੀ ਹੱਥ ਲਗੀ ਅਤੇ ਪੜ੍ਹੀ ਤਾਂ ਸਾਰਾ ਟੱਬਰ ਪਸੀਜ ਗਿਆ। ਬ੍ਰਿਜ ਮੋਹਨ ਨੇ ਕੋਲ ਬੈਠੀ ਪ੍ਰਬੋਧ ਬਾਲਾ ਵੱਲ ਵੇਖ ਕੇ ਕਿਹਾ, "ਬਾਲੀ ਤੈਨੂੰ ਇੰਵ ਨਹੀਂ ਕਰਨਾ ਚਾਹੀਦਾ ਸੀ।"

* * * *

੨੦ ਵਰ੍ਹੇ ਬੀਤ ਗਏ, ਸੁਤੇਂਦਰ ਦੀ ਕੋਈ ਉੱਘ ਸੁੱਘ ਨਾ ਨਿਕਲੀ। ਪ੍ਰਬੋਧ ਬਾਲਾ ਦਾ ਵਿਆਹ ਹੋ ਚੁਕਾ ਸੀ। ਉਹ ਸੱਤਾਂ ਅਠਾਂ ਵਰ੍ਹਿਆਂ ਦੀ ਕੁੜੀ ਦੀ ਮਾਂ ਬਣ ਗਈ ਸੀ। ਹੋਰ ਉਹਦਾ ਕੋਈ ਬਾਲ ਬੱਚਾ ਨਹੀਂ ਸੀ।

ਓਸ ਦਾ ਪਤੀ ਜੈ ਕ੍ਰਿਸ਼ਨ ਬੜਾ ਅਮੀਰ ਸੀ। ਉਸ ਦਾ ਕਪਾਹ ਦਾ ਕਾਰਖਾਨਾ ਵੀ ਸ਼ਹਿਰ ਵਿਚ ਚਲਦਾ ਸੀ। ਸਬੱਬ ਨਾਲ ਇਨ੍ਹਾਂ ਦੇ ਕਾਰਖ਼ਾਨੇ ਦਾ ਮੈਨੇਜਰ ਮਰ ਗਿਆ; ਜਿਸ ਦੇ ਮਗਰੋਂ ਇਨ੍ਹਾਂ ਨੇ ਮੈਨੇਜਰ ਦੀ ਲੋੜ ਦਾ ਇਸ਼ਤਿਹਾਰ ਅਖਬਾਰਾਂ ਵਿਚ ਕਢਾਇਆ। ਬਹੁਤ ਸਾਰੀਆਂ ਦਰਖ਼ਾਸਤਾਂ ਵਿਚੋਂ ਇਕ ਚੁਣੀ ਗਈ ਤੇ ਉਮੀਦਵਾਰ ਨੂੰ ਸੱਦ ਲਿਆ ਗਿਆ।

ਕੋਈ ੪੫ ਕੁ ਵਰ੍ਹਿਆਂ ਦੀ ਉਮਰ ਦਾ ਸੰਜੀਦਾ ਜਿਹਾ ਮਨੁਖ ਆ ਹਾਜ਼ਰ ਹੋਇਆ। ਚਾਰਜ ਓਸ ਨੂੰ ਦੇ ਦਿੱਤਾ ਗਿਆ। ਉਸ ਆਪਣਾ ਨਾਉਂ ਪ੍ਰੇਮ ਸਾਗਰ ਦਸਿਆ। ਥੋੜੇ ਦਿਨਾਂ ਵਿਚ ਹੀ ਉਸ ਦੇ ਕੰਮ ਦੀ ਵਾਹ ਵਾਹ ਹੋਣ ਲਗ ਪਈ।

ਜੈ ਕ੍ਰਿਸ਼ਨ ਨੂੰ ਮੈਨੇਜਰ ਡਾਢਾ ਪਸੰਦ ਆ ਗਿਆ ਸੀ। ਉਹ ਪ੍ਰਬੋਧ ਕੋਲ ਵੀ ਓਸ ਦੀਆਂ ਸਿਫਤਾਂ ਕੀਤਾ ਕਰਦਾ ਸੀ। ਜਦੋਂ ਜੈ ਕ੍ਰਿਸ਼ਨ ਕਾਰਖ਼ਾਨੇ ਵਿਚ ਜਾਂਦਾ ਅਤੇ ਮੈਨੇਜਰ ਨਾਲ ਹੋ ਕੇ, ਆਪਣਾ ਪ੍ਰਬੰਧ,

ਸਟਾਫ਼ ਦਾ ਉਤਸ਼ਾਹ, ਮਜ਼ਦੂਰਾਂ ਦੀ ਪ੍ਰਸੰਨਤਾ ਤੇ ਹਰ ਇਕ ਕੰਮ ਵਿਚ ਬਾਕਾਇਦਗੀ ਵਿਖਾਉਂਦਾ, ਤਾਂ ਜੈ ਕ੍ਰਿਸ਼ਨ ਦੀਆਂ ਅੱਖਾਂ ਚਮਕ ਉਠਦੀਆਂ।

ਇਕ ਦਿਨ ਪ੍ਰਬੋਧ ਦੇ ਪਿਉ ਬਾਬੂ ਬ੍ਰਿਜ ਮੋਹਨ ਦੇ ਸਖ਼ਤ ਬੀਮਾਰ ਹੋਣ ਦੀ ਤਾਰ ਆਈ। ਪ੍ਰਬੋਧ ਤੇ ਜੈ ਕ੍ਰਿਸ਼ਨ ਨੂੰ ਹਫੜਾ ਦਫੜੀ ਮਚ ਗਈ। ਉਹ ਬੜੀ ਛੇਤੀ ਬ੍ਰਿਜ ਮੋਹਨ ਕੋਲ ਜਾਣਾ ਚਾਹੁੰਦੇ ਸਨ; ਪਰ ਮੋਟਰ ਤੋਂ ਬਿਨਾਂ ਕੋਈ ਜਾਣ ਦਾ ਵਸੀਲਾ ਨਹੀਂ ਸੀ। ਡਰਾਈਵਰ ਛੁਟੀ ਉੱਤੇ ਸੀ।

"ਮੈਂ ਡਰਾਈਵ ਕਰ ਸਕਦਾ ਹਾਂ", ਮੈਨੇਜਰ ਪ੍ਰੇਮ ਸਾਗਰ ਨੇ ਕਿਹਾ ।

"ਚੰਗਾ ਚਲੋ", ਪ੍ਰਬੋਧ ਨੇ ਕਾਹਲੀ ਨਾਲ ਆਖਿਆ।

ਪ੍ਰੇਮ ਸਾਗਰ ਨੇ ਮੋਟਰ ਬੜੀ ਤੇਜ਼ ਚਲਾਈ। ਪ੍ਰਬੋਧ ਬਾਲਾ ਨੂੰ ਭਾਵੇਂ ਪਿਉ ਦੀ ਬੀਮਾਰੀ ਪੀੜਤ ਪਈ ਕਰਦੀ ਸੀ, ਪਰ ਅਜ ਉਸ ਨੇ ਮੁੜ ਮੁੜ ਕੇ ਪ੍ਰੇਮ ਸਾਗਰ ਵਲ ਗਹੁ ਨਾਲ ਕਈ ਵਾਰ ਤਕਿਆ।

ਬ੍ਰਿਜ ਮੋਹਨ ਦੇ ਦਰ ਤੇ ਮੋਟਰ ਜਾ ਅਟਕੀ। ਉਹ ਆਖਰੀ ਦਮਾਂ ਤੇ ਸੀ। ਬਾਬੂ ਹੋਰਾਂ ਦੇ ਹਥ ਵਿਚ ਸੁਤੇਂਦਰ ਦੀ ੨੦ ਵਰ੍ਹੇ ਪਹਿਲਾਂ ਦੀ ਲਿਖੀ ਹੋਈ ਚਿੱਠੀ ਸੀ।

ਪ੍ਰਬੋਧ ਬਾਲਾ ਪਿਉ ਤੇ ਝੁਕ ਗਈ । ਪਿਉ ਨੇ ਧੀਰੇ ਜਿਹੇ ਪਿਆਰ ਦਿੱਤਾ ਤੇ ਆਖਿਆ – "ਪੁਤ੍ਰ......ਇਹ ਸੁਤੇਂਦਰ......ਦੀ...... ਚਿੱਠੀ......ਹੈ।......ਉਹ......ਬੇਗੁਨਾਹ ਸੀ।......ਜਦੋਂ ਕਦੇ ਉਹ......ਮਿਲੇ... ਹਸ ਕੇ ਮਿਲਣਾ। ਓਸ ਨਾਲ ਸਰਾਸਰ ਧੱਕਾ ਹੋਇਆ ਹੈ।"

ਪ੍ਰੇਮ ਸਾਗਰ ਚੁਪ ਚਾਪ ਖਲੋਤਾ ਕਦੇ ਪ੍ਰਬੋਧ ਤੇ ਕਦੇ ਬ੍ਰਿਜ ਮੋਹਣ ਵਲ ਤਕ ਰਿਹਾ ਸੀ।

"ਪਰ ਓਸ ਦੇ ਕਾਰਨ ਮੈਂ ਬਦਨਾਮ ਹੋਈ ਸਾਂ, ਪਿਤਾ ਜੀ", ਪ੍ਰਬੋਧ ਦਾ ਪੁਰਾਣਾ ਰੰਜ ਮੁੜ ਜਾਗ ਪਿਆ।

"ਝੂਠੀ......ਬਦਨਾਮੀ......ਦੀ......ਪ੍ਰਵਾਹ......ਨਹੀਂ...... ਕਰਨੀ...... ਚਾਹੀਦੀ", ਕਹਿ ਕੇ ਬ੍ਰਿਜ ਮੋਹਨ ਸਦਾ ਲਈ ਚੁਪ ਹੋ ਗਿਆ। ਚੁਪਾਸੀਂ ਭੁਸ ਭੁਸ ਹੋਣ ਲਗ ਪਈ। ਪ੍ਰੇਮ ਸਾਗਰ ਨੇ ਭੁਸਕੋਰੇ ਭਰਦੀ ਪ੍ਰਬੋਧ ਵਲ ਤਕ ਕੇ ਇਕ ਹਾਉਕਾ ਲਿਆ।

*　　*　　*　　*

ਇਕ ਦਿਨ ਪ੍ਰਬੋਧ ਬਾਲਾ ਤੇ ਜੈ ਕ੍ਰਿਸ਼ਨ ਆਪਣੀ ਲਾਡਲੀ ਧੀ ਨਾਲ ਕਾਰਖ਼ਾਨੇ ਵਿਚ ਭੌਂ ਰਹੇ ਸਨ। ਪ੍ਰੇਮ ਸਾਗਰ ਨਾਲ ਸੀ। ਪ੍ਰਬੋਧ ਤੇ ਜੈ ਕ੍ਰਿਸ਼ਨ ਪ੍ਰੇਮ ਸਾਗਰ ਨਾਲ ਅਗਾੜੀ ਨਿਕਲ ਗਏ। ਕੁੜੀ ਪਿਛਾਂਹ ਰਹਿ ਗਈ।

ਯਕਾ-ਯਕ ਮਗਰੋਂ ਇਕ ਚੀਕ ਸੁਣਾਈ ਦਿਤੀ,ਕੁੜੀ ਦੀ ਚੁੰਨੀ ਕਿਸੇ ਪਟੇ ਵਿਚ ਫਸ ਗਈ ਸੀ ਤੇ ਕੁੜੀ ਵੀ ਨਾਲ ਹੀ ਖਿਚੀ ਵਗੀ ਜਾਂਦੀ ਸੀ। ਪ੍ਰੇਮ ਸਾਗਰ ਬਿਜਲੀ ਵਾਂਗ ਕੁੜੀ ਕੋਲ ਜਾ ਪੁਜਿਆ। ਓਹਨੇ ਪਟੇ ਦੀ ਲਪੇਟ ਵਿਚ ਫਸ ਰਹੀ ਕੁੜੀ ਨੂੰ ਧਰੂ ਕੇ ਖਿਚ ਲਿਆ; ਪਰ ਆਪ ਪਲਸੇਟ ਵਿਚ ਉਲਝ ਗਿਆ। ਥੋੜੇ ਚਿਰ ਵਿਚ ਹੀ ਉਹਦੀਆਂ ਹੱਡੀਆਂ ਚਿਕਨਾ-ਚੂਰ ਹੋ ਗਈਆਂ। ਮਸ਼ੀਨ ਇਕ ਦਮ ਖਲ੍ਹਿਆਰ ਦਿੱਤੀ ਗਈ। ਪ੍ਰੇਮ ਸਾਗਰ ਨੂੰ ਬਾਹਰ ਕੱਢਿਆ ਗਿਆ। ਉਹਦੇ ਵਿਚ ਕੋਈ ਕੋਈ ਸਾਹ ਸੀ।

ਪ੍ਰਬੋਧ ਆਪਣੀ ਲਾਡਲੀ ਧੀ ਦੀ ਜਾਨ ਬਚਾਉਣ ਵਾਲੇ ਪ੍ਰੇਮ ਤੇ ਉਛਲ ਕੇ ਝੁਕ ਗਈ। ਉਹਦਾ ਸਿਰ ਹੱਥਾਂ ਵਿਚ ਨੱਪ ਲਿਆ। ਜੈ ਕ੍ਰਿਸ਼ਨ ਉਹਦੀ ਰੱਤ ਪੂੰਝ ਰਿਹਾ ਸੀ।

ਉਸ ਨੂੰ ਸਿੰਘ ਦਿਤੀ ਗਈ। ਚੋਖੇ ਚਿਰ ਮਗਰੋਂ ਪ੍ਰੇਮ ਸਾਗਰ ਨੇ ਅਖਾਂ ਝਮਕੀਆਂ।

"ਪ੍ਰੇਮ ਸਾਗਰ ਜੀ!" ਪ੍ਰਬੋਧ ਨੇ ਮੈਨੇਜਰ ਨੂੰ ਬੁਆਇਆ।

"ਪ੍ਰੇਮ ਸਾਗਰ......ਨਹੀਂ,......ਮੇਰਾ ਨਾਉਂ......ਸੁਤੇਂਦਰ......ਹੈ।"

ਪ੍ਰਬੋਧ ਦੀਆਂ ਸਾਰੀਆਂ ਨਾਰਾਜ਼ਗੀਆਂ ਉਮਡ ਕੇ ਅਥਰੂਆਂ ਰਾਹੀਂ ਥੱਲੇ ਡਿਗ ਪਈਆਂ।

"ਮੈਨੂੰ ਮੁਆਫ਼ ਕਰੋ ਸੁਤੇਂਦਰ ਜੀ", ਪ੍ਰਬੋਧ ਹੋਰ ਝੁਕ ਗਈ। "ਮੇਰੇ ਦਿਲ ਵਿਚ ਕੋਈ ਨਾਰਾਜ਼ਗੀ ਨਹੀਂ ।"

"ਮੈਂ......ਡਾਢਾ......ਪ੍ਰਸੰਨ ਜਾ ਰਿਹਾ ਹਾਂ......ਮੈਂ......ਜੀਵਨ ਲਾ ਕੇ ਇਕ......ਦਿਲ ਚੋਂ......ਰੋਸਾ......ਕੱਢ......ਚਲਿਆ......ਹਾਂ......।"

---

# ਫੁੱਲਾਂ ਵਾਲਾ

ਕਮਲਾ ਤੇ ਉਹਦੀ ਮਾਂ ਸੁਰਿੰਦਰ ਤੇ ਗੁਆਂਢ ਰਹਿੰਦੀਆਂ ਸਨ। ਕਮਲਾ ਦੇ ਪਿਓ ਦੇ ਚਲਾਣੇ ਮਗਰੋਂ ਉਨ੍ਹਾਂ ਦੇ ਗੁਜ਼ਾਰੇ ਦਾ ਕੋਈ ਵਸੀਲਾ ਨਾ ਰਿਹਾ। ਉਹ ਮਕਾਨ ਦਾ ਕਰਾਇਆ ਵੀ ਨਹੀਂ ਸਨ ਦੇ ਸਕਦੀਆਂ।

ਸੁਰਿੰਦਰ ਬੀ. ਏ. ਪਾਸ ਕਰਨ ਮਗਰੋਂ ਇਕ ਵਰਕਸ਼ਾਪ ਵਿਚ ਨੌਕਰ ਹੋ ਗਿਆ। ਉਹ ਮਜ਼ਦੂਰਾਂ ਦਾ ਬੜਾ ਹਾਮੀ ਸੀ ਤਦੇ ਉਸ ਵਰਕ-ਸ਼ਾਪ ਦੀ ਨੌਕਰੀ ਪਸੰਦ ਕੀਤੀ ਸੀ।

ਇਕ ਆਥਣ ਨੂੰ ਜਦੋਂ ਸੁਰਿੰਦਰ ਵਰਕਸ਼ਾਪੋਂ ਘਰ ਪਰਤਿਆ ਤਾਂ ਗੁਆਂਢ ਵਿਚ ਰੌਲਾ ਜਿਹਾ ਸੁਣਿਆ।

"ਜਾਓ ਮੇਰਾ ਘਰ ਖ਼ਾਲੀ ਕਰ ਦਿਓ" ਕਿਸੇ ਗੁਸੇ ਨਾਲ ਆਖਿਆ।

"ਪਰ ਕੁਝ ਦਿਨਾਂ ਤੀਕ ਮੈਂ ਕਰਾਇਆ ਦੇ ਛੱਡਾਂਗੀ" ਇਕ ਇਸਤ੍ਰੀ ਨੇ ਅਗੋਂ ਰੋਣ ਹਾਕੀ ਅਵਾਜ਼ ਵਿਚ ਕਿਹਾ।

"ਤੀਜੇ ਮਹੀਨੇ ਦਾ ਅਖ਼ੀਰ ਆਣ ਢੁਕਾ ਹੈ, ਹੁਣ ਤੂੰ ਕਿਥੋਂ ਲਿਆ

ਦੇਵੇਂਗੀ। ਮੈਂ ਬਿਨ-ਕਰਾਏ ਹੀ ਚੰਗਾ। ਨਿਕਲ ਜਾਓ।"

ਸੁਰਿੰਦਰ ਕਾਹਲੀ ਨਾਲ ਓਥੇ ਚਲਾ ਗਿਆ, ਭੀੜ ਨੂੰ ਹਟਾਂਦਾ ਹੋਇਆ ਮਾਲਕ ਮਕਾਨ ਕੋਲ ਜਾ ਅਪੜਿਆ, "ਕੀ ਗੱਲ ਏ ਸੇਠ ਜੀ?"

"ਇਨ੍ਹਾਂ ਦੂਹ ਮਹੀਨਿਆਂ ਦਾ ਕਰਇਆ ਨਹੀਂ ਦਿਤਾ ਤੇ ਤੀਜਾ ਵੀ ਮੁਕਣ ਵਾਲਾ ਹੈ। ਹੁਣ ਮੈਂ ਇਨ੍ਹਾਂ ਨੂੰ ਏਥੇ ਨਹੀਂ ਰਹਿਣ ਦਿਆਂਗਾ। ਇਨ੍ਹਾਂ ਦਾ ਸਾਮਾਨ ਕੁਰਕ ਕਰਾ ਕੇ ਕਰਾਇਆ ਵਸੂਲਾਂਗਾ" ਸੇਠ ਨੇ ਸੁਰਿੰਦਰ ਨੂੰ ਸਾਰੀ ਗੱਲ ਦੱਸੀ।

"ਤੁਸੀਂ ਕਰਾਇਆ ਦੇ ਦਿਓ" ਸੁਰਿੰਦਰ ਨੇ ਮਾਈ ਨੂੰ ਆਖਿਆ।

"ਕੋਲ ਹੈ ਨਹੀਂ"

ਸੁਰਿੰਦਰ ਕੁਝ ਚਿਰ ਚੁਪ ਖਲੋਤਾ ਰਿਹਾ, ਤੇ ਮੁੜ ਆਂਹਦਾ –

"ਇਹ ਲਓ ਕਰਾਇਆ" ਓਸ ਨੇ ਖੀਸੇ ਚੋਂ ਨੋਟ ਕੱਢ ਕੇ ਸੇਠ ਦੇ ਹਵਾਲੇ ਕੀਤਾ।

ਉਹ ਅੱਜ ਹੀ ਤਨਖ਼ਾਹ ਲਿਆਇਆ ਸੀ। ਕਮਲਾ ਸੁਰਿੰਦਰ ਦੇ ਮੂੰਹ ਵਲ ਹਿਤੂ ਨਜ਼ਰਾਂ ਨਾਲ ਤਕ ਰਹੀ ਸੀ। "ਚਲੋ ਮੇਰੇ ਮਕਾਨ ਵਿਚ" ਸੁਰਿੰਦਰ ਨੇ ਮਾਂ ਧੀ ਨੂੰ ਸੰਬੋਧਨ ਕਰ ਕੇ ਆਖਿਆ ਤੇ ਉਹਨਾਂ ਦਾ ਸਾਮਾਨ ਚੁਕਵਾ ਕੇ ਘਰ ਲੈ ਗਿਆ।

ਕਮਲਾ ਤੇ ਉਹਦੀ ਮਾਂ ਸੁਰਿੰਦਰ ਦੇ ਘਰ ਡਾਢੀਆਂ ਪ੍ਰਸੰਨ ਰਹਿੰਦੀਆਂ ਸਨ। ਸੁਰਿੰਦਰ ਦੇ ਨਿੱਘੇ ਸੁਭਾ ਨੇ ਉਨ੍ਹਾਂ ਦੀ ਗ਼ਰੀਬੀ ਦਾ ਸਹਿਮ ਦੂਰ ਕਰ ਛਡਿਆ ਸੀ। ਕਮਲਾ ਦੀ ਮਾਂ ਸੁਰਿੰਦਰ ਨੂੰ ਪੁਤ੍ਰਾਂ ਵਾਂਗ ਪਿਆਰਦੀ ਸੀ। ਕਮਲਾ ਸੁਰਿੰਦਰ ਦੇ ਕਈ ਨਿੱਕੇ ਨਿੱਕੇ ਕੰਮ ਕਰ ਦਿੰਦੀ ਹੁੰਦੀ ਸੀ।

ਇਕ ਦਿਨ ਸੁਰਿੰਦਰ ਬਾਹਰ ਸੀ। ਮਗਰੋਂ ਜਦ ਉਹਦਾ ਨੌਕਰ ਰੋਟੀ ਤਿਆਰ ਕਰਨ ਲੱਗਾ ਤਾਂ ਕਮਲਾ ਨੇ ਨੌਕਰ ਨੂੰ ਕਿਹਾ ਕਿ ਰੋਟੀ ਉਹ ਪਕਾਏਗੀ। ਕਮਲਾ ਨੇ ਬੜੇ ਸੋਹਣੇ ਢੰਗ ਨਾਲ ਹਰ ਸ਼ੈ ਤਿਆਰ ਕੀਤੀ। ਰੋਟੀ ਪਕਾਂਦੀ ਤੇ ਹੀ ਸੁਰਿੰਦਰ ਆ ਗਿਆ। ਵੇਂਹਦਿਆਂ ਸਾਰ

ਉਹਦਾ ਚਿਹਰਾ ਤਮਤਮਾ ਪਿਆ ਤੇ ਦਿਲ ਧੜਕ ਉਠਿਆ।

"ਕਮਲਾ ਜੀ ਇਹ ਖੇਚਲ ਕਿਉਂ ?" ਸੁਰਿੰਦਰ ਨੇ ਮੁਸਕ੍ਰਾ ਕੇ ਕੋਟ ਲਾਂਹਦਿਆਂ ਹੋਇਆਂ ਪੁਛਿਆ –

"ਚਲੋ ਅੱਜ ਮੇਰੀ ਪੱਕੀ ਖਾ ਲਵੋ" ਕਮਲਾ ਨੇ ਲੱਜਤ ਨਿਗਾਹਾਂ ਨੂੰ ਝੁਕਾ ਕੇ ਕਿਹਾ।

ਸੁਰਿੰਦਰ ਤਿਆਰ ਹੋ ਕੇ ਮੇਜ਼ ਤੇ ਬਹਿ ਗਿਆ। ਰੋਟੀ ਪਰੋਸੀ ਵੀ ਕਮਲਾ ਨੇ ਹੀ। ਕਮਲਾ ਦੀ ਮਾਤਾ ਬੜੀ ਖ਼ੁਸ਼ ਸੀ। ਉਹਨਾਂ ਨੇ ਚਾਈਂ ਚਾਈਂ ਖਾਣਾ ਖਾਧਾ।

ਹੌਲੀ ਹੌਲੀ ਉਸ ਖਾਣੇ ਦਾ ਕੰਮ ਆਪੀਂ ਸਾਂਭ ਲਿਆ। ਵਰਕ-ਸ਼ਾਪੋਂ ਆਉਂਦੇ ਸੁਰਿੰਦਰ ਨੂੰ ਉਡੀਕਦੀ ਰਹਿੰਦੀ – ਉਸ ਦੇ ਆਉਣ ਤੇ ਦੋਵੇਂ ਕੱਠੇ ਰੋਟੀ ਖਾਂਦੇ।

ਪਿਓ ਨੇ ਕਮਲਾ ਨੂੰ ਮਿਡਲ ਤੀਕਰ ਪੜ੍ਹਾਇਆ ਸੀ, ਉਹ ਬੜੀ ਤੀਖਣ ਬੁਧ ਕੁੜੀ ਸੀ। ਉਸ ਥੋੜੇ ਚਿਰ ਵਿਚ ਹੀ ਸੁਰਿੰਦਰ ਦੀ ਸਹਾਇਤਾ ਨਾਲ ਦਸਵੀਂ ਪਾਸ ਕਰ ਲਈ।

ਵਰਕਸ਼ਾਪ ਦੀਆਂ ਕਈ ਹੜਤਾਲਾਂ ਵਿਚ ਹਿਸਾ ਲੈਣ ਕਰ ਕੇ ਨਾਲੇ ਮਜ਼ਦੂਰਾਂ ਦਾ ਹਰ ਪੱਖ ਪੂਰਨ ਦੇ ਕਾਰਨ ਸੁਰਿੰਦਰ ਵਰਕਸ਼ਾਪ ਦੇ ਅਫਸਰਾਂ ਦੀਆਂ ਨਜ਼ਰਾਂ ਵਿਚ ਆਪਣੀ ਪੋਜ਼ੀਸ਼ਨ ਨਾ ਬਣਾ ਸਕਿਆ।

ਇਕ ਵੇਰ ਮਜ਼ਦੂਰਾਂ ਦੀ ਮਜ਼ਦੂਰੀ ਘਟਾਣ ਦਾ ਮਾਮਲਾ ਆ ਬਣਿਆ। ਸੁਰਿੰਦਰ ਨੇ ਮਜ਼ਦੂਰਾਂ ਦਾ ਪੱਖ ਲਿਆ, ਮਾਮਲਾ ਤੂਲ ਫੜ ਗਿਆ। ਓੜਕ ਹੜਤਾਲ ਹੋ ਗਈ। ਜਦੋਂ ਜਲੂਸ ਨਿਕਲਿਆਂ ਤਾਂ ਪੁਲਸ ਨੇ ਲਾਠੀ ਚਾਰਜ ਕੀਤਾ। ਵਰਕਸ਼ਾਪ ਦੇ ਮਾਲਕ ਨੇ ਸੁਰਿੰਦਰ ਨੂੰ ਸਾਰੇ ਮਾਮਲੇ ਦਾ ਜ਼ੁਮੇਂਵਾਰ ਠਹਿਰਾਇਆ ਤੇ ਉਹਨੂੰ ਨੌਕਰੀਓਂ ਜੁਆਬ ਦੇ ਦਿੱਤਾ।

ਕਮਲਾ ਹੋਰਾਂ ਨੂੰ ਉਹਦੀ ਨੌਕਰੀ ਦਾ ਡਾਢਾ ਰੰਜ ਹੋਇਆ।

ਉਹ ਬੇ-ਰੁਜ਼ਗਾਰ ਦਿਹਾੜੇ ਬਿਤਾ ਰਹੇ ਸਨ। ਮਾਲੀ ਹਾਲਤ

ਦਿਨੋ ਦਿਨ ਮਾੜੀ ਹੁੰਦੀ ਚਲੀ ਗਈ। ਲਾਂਘਾ ਲੰਘਾਉਣ ਲਈ ਸੁਰਿੰਦਰ ਨੇ ਘਰ ਦਾ ਚੋਖਾ ਸਾਰਾ ਸਾਮਾਨ ਵੀ ਵੇਚ ਘੱਤਿਆ। ਉਹਨੂੰ ਹੋਰ ਕਿਧਰਿਓਂ ਵੀ ਨੌਕਰੀ ਨਹੀਂ ਸੀ ਲੱਭਦੀ।

ਕਮਲਾ ਉਹਦੀਆਂ ਮਾਨਸਕ ਫ਼ਿਕਰਾਂ ਦੂਰ ਕਰਨ ਦਾ ਯਤਨ ਕਰਦੀ ਰਹਿੰਦੀ ਸੀ। ਮਿਠਾ ਲੂਣਾ ਪਕਾ ਕੇ ਤਿਆਰ ਕਰਨਾ, ਹੱਸ ਕੇ ਸੁਆਗਤ ਕਰਨਾ, ਕਿਸੇ ਹਥਲੇ ਕੰਮ ਵਿਚ ਸਹਾਇਤਾ ਦੇ ਛੱਡਣੀ, ਰੂਹ ਵਿਚ ਕੁਤਕੁਤੀਆਂ ਜਗਾਣ ਵਾਲੀਆਂ ਦਿਲਜੋਈਆਂ ਦੇਣੀਆਂ।

ਇਹਨਾਂ ਦਿਨਾਂ ਵਿਚ ਹੀ ਕਮਲਾ ਦੀ ਮਾਤਾ ਨੂੰ ਨਮੂਨੀਆਂ ਹੋ ਗਿਆ। ਇਲਾਜ ਲਈ ਪੈਸੇ ਦੀ ਲੋੜ ਸੀ। ਸੁਰਿੰਦਰ ਨੇ ਘਰ ਦੇ ਕਈ ਭਾਂਡੇ ਵੀ ਵੇਚ ਘੱਤੇ। ਫ਼ੀਸ ਦੇ ਕੇ ਡਾਕਟਰ ਸੱਦਿਆ।

ਪਰ ਮਾਤਾ ਦੀ ਬਿਮਾਰੀ ਨੇ ਕੋਈ ਮੋੜ ਨਾ ਖਾਧਾ ਇਕ ਰਾਤ ਜਦੋਂ ਉਹ ਜ਼ਿੰਦਗੀ ਤੋਂ ਬੇ-ਆਸ ਹੋ ਗਈ ਤਾਂ ਉਸ ਸੁਰਿੰਦਰ ਨੇ ਕੋਲ ਸੱਦਿਆ। ਮੰਜੇ ਦੀ ਇਕ ਹੀਂਹ ਦੇ ਕੋਲ ਹੀ ਕਮਲਾ ਬੈਠੀ ਸੀ। ਉਹਦੇ ਨੈਣ ਛਲਕ ਰਹੇ ਸਨ।

"ਪੁੱਤਰ, ਕਮਲਾ ਨੂੰ ਤੇਰੇ ਲੜ ਲੌਂਦੀ ਹਾਂ।" ਮਾਤਾ ਹੌਲੀ ਹੌਲੀ ਬੋਲੀ। "ਮੇਰੇ ਦਮਾਂ ਦਾ ਕੋਈ ਵਿਸਾਹ ਨਹੀਂ।"

ਕਮਲਾ ਦੀਆਂ ਅੱਖਾਂ ਤ੍ਰਿਪ ਤ੍ਰਿਪ ਚੋ ਪਈਆਂ, "ਨਾ ਰੋਵੋ ਕਮਲਾ ਜੀ" ਸੁਰਿੰਦਰ ਬੇ-ਬਸਾ ਜਿਹਾ ਖਲੋਤਾ ਸੀ।

"ਅਸਾਂ ਤੁਹਾਨੂੰ ਵੀ ਮੁਸੀਬਤ ਵਿਚ ਪਾਇਆ" ਅੱਖਾਂ ਪੂੰਝਦੀ ਕਮਲਾ ਬੋਲੀ।

ਸੁਰਿੰਦਰ ਕੁਝ ਸੋਚਦਾ ਰਿਹਾ। ਫੇਰ ਇਕ ਦਮ ਕਹਿਣ ਲਗਾ।

"ਹੱਛਾ ਮਾਤਾ ਜੀ ਨੂੰ ਸੰਭਾਲੋ ਮੈਂ ਡਾਕਟਰ ਨੂੰ ਲਿਆਉਂਦਾ ਹਾਂ" ਤੇ ਉਹ ਬਾਹਰ ਨਿਕਲ ਗਿਆ।

ਚੁਪਾਸੀਂ ਹਨੇਰਾ ਪਸਰਿਆ ਹੋਇਆ ਸੀ। ਅਕਾਸ਼ ਉਤੇ ਤਾਰੇ ਡਲ੍ਹਕਾਂ ਮਾਰ ਰਹੇ ਸਨ। ਛਿਪਦੇ ਚੰਦ ਦੀਆਂ ਕਿਰਣਾਂ ਕੋਠੀਆਂ ਦੀਆਂ

ਟੀਸੀਆਂ ਨੂੰ ਵਿਦੇਗੀ ਚੁੰਮਣਾ ਦੇ ਰਹੀਆ ਸਨ। ਸੁਰਿੰਦਰ ਵਗਿਆ ਲਗਾ ਜਾਂਦਾ ਸੀ। ਕਈ ਤੰਗ ਗਲੀਆਂ ਤੇ ਮਹੱਲਿਆਂ ਵਿਚੋਂ ਦੀ ਉਹ ਸ਼ਹਿਰ ਦੇ ਦੂਜੇ ਬੰਨੇ ਜਾ ਨਿਕਲਿਆ ਕੁਝ ਦੂਰ ਜਾ ਕੇ ਉਸ ਡੰਡ ਪੈਂਦੀ ਸੁਣੀ। "ਚੋਰ ਚੋਰ......"

ਏਨੇ ਨੂੰ ਕੁਝ ਬੰਦਿਆਂ ਓਹਨੂੰ ਆ ਘੇਰਿਆ। "ਕੀ ਗਲ ਏ, ਤੁਸੀਂ ਮੈਨੂੰ ਕਿਉਂ ਪਏ ਘੇਰਦੇ ਹੋ?" ਸੁਰਿੰਦਰ ਨੇ ਹੈਰਾਨੀ ਨਾਲ ਪੁਛਿਆ।

"ਚੋਰ ਨਾਲੇ ਚਤਰਾਈ। ਬੰਨ੍ਹ ਲਵੋ ਏਸ ਬਦਮਾਸ਼ ਨੂੰ" ਭੀੜ ਬੋਲ ਉਠੀ।

"ਮੈਂ ਚੋਰ ਨਹੀਂ ਮੈਨੂੰ ਛਡ ਦਿਓ" ਸੁਰਿੰਦਰ ਹਫ ਚੁਕਾ ਸੀ। ਪਰ ਉਹਦੀ ਕਿਸੇ ਨਾ ਸੁਣੀ। ਅਸਲੀ ਚੋਰ ਅਗੇ ਲੰਘ ਚੁਕਾ ਸੀ। ਭੁਲੇਖੇ ਵਿਚ ਸੁਰਿੰਦਰ ਕਾਬੂ ਆ ਗਿਆ। ਦਿਨ ਚੜ੍ਹੇ ਓਹਨੂੰ ਹਵਾਲਾਤੇ ਦੇ ਦਿਤਾ ਗਿਆ। ਮੁਕੱਦਮਾ ਚਲਿਆ, ਗਵਾਹੀਆਂ ਭੁਗਤੀਆਂ। ਪੁਲਸ ਦੀਆਂ ਅੱਖਾਂ ਵਿਚ ਇਹ ਪਹਿਲੋਂ ਹੀ ਖਟਕਦਾ ਸੀ। ਮੈਜਿਸਟਰੇਟ ਨੇ ਪੰਜਾਂ ਵਰ੍ਹਿਆਂ ਦੀ ਕੈਦ ਦਾ ਹੁਕਮ ਸੁਣਾ ਕੇ ਕਿਸੇ ਜੇਹਲ ਵਿਚ ਘਲ ਦਿਤਾ।

* * * *

ਕਮਲਾ ਦੀ ਮਾਤਾ ਚਲ ਬਸੀ, ਉਹ ਡਾਢੀ ਦੁਖੀ ਸੀ, ਸੁਰਿੰਦਰ ਬਾਰੇ ਓਹਨੂੰ ਕੁਝ ਪਤਾ ਨਾ ਲਗਾ। ਮਾਤਾ ਦਾ ਵਿਛੋੜਾ, ਸੁਰਿੰਦਰ ਦਾ ਨਖੇੜਾ। ਉਸ ਤੇ ਦੁਖਾਂ ਦੇ ਬੱਦਲ ਉਮਡ ਆਏ। ਸੁਰਿੰਦਰ ਬਾਰੇ ਕਈ ਤਰ੍ਹਾਂ ਦੇ ਖ਼ਿਆਲ ਉਹਦੇ ਮਨੋਂ ਉਠਦੇ ਸਨ। ਕਦੇ ਸੋਚਦੀ ਉਹ ਬੇ-ਵਫ਼ਾ ਨਿਕਲੇ। ਤੇ ਇਹ ਸੋਚ ਕੇ ਕੰਬ ਜਾਂਦੀ ਮੁੜ ਆਖਦੀ "ਨਹੀਂ ਉਹ ਬੇ-ਵਫ਼ਾ ਨਹੀਂ ਹੋ ਸਕਦੇ" ਉਹਦੇ ਕੱਲੀ ਦੇ ਦਿਨ ਮੁਸ਼ਕਲ ਨਾਲ ਲੰਘਦੇ ਸਨ। ਗੁੰਡਿਆਂ ਦਾ ਸਹਿਮ, ਗੁਸਤਾਖ਼ ਅਖਾਂ ਦਾ ਭੈ ਉਹਨੂੰ ਕੰਬਾ ਘੱਤਦਾ। ਓੜਕ ਉਸ ਸ਼ਹਿਰ ਛੱਡਣ ਦੀ ਠਾਣ ਲਈ ਇਕ ਰਾਤ ਉਹ

ਉਠੀ – ਸੁਰਿੰਦਰ ਦੇ ਕੁਝ ਕਪੜਿਆਂ ਦੀ ਗੰਢ ਬੰਨ੍ਹ ਕੇ ਟੁਰ ਪਈ।

ਰਾਤ ਹਨੇਰੀ ਸੀ। ਸ਼ਹਿਰੋਂ ਬਾਹਰ ਨਿਕਲ ਕੇ ਉਹ ਇਕ ਪਗ-ਡੰਡੀ ਪੈ ਗਈ। ਪਹੁ ਫਟਦੀ ਨੂੰ ਕਿਸੇ ਹੋਰ ਸ਼ਹਿਰ ਵਿਚ ਜਾ ਪਹੁੰਚੀ। ਇਕ ਸਰਾਂ ਦੇ ਬੂਹੇ ਅਗੇ ਕਿੰਨਾ ਚਿਰ ਬੈਠੀ ਰਹੀ।

ਮੁੜ ਉਥੋਂ ਉਠ ਕੇ ਉਹ ਭੁਖੀ ਭਾਣੀ ਅਵਾਰਾ ਗਰਦਾਂ ਵਾਂਗੂ ਸ਼ਹਿਰ ਵਿਚ ਭੌਣ ਲਗੀ। ਲੋਕੀ ਉਹਨੂੰ ਝੱਲੀ ਸਮਝਦੇ ਸਨ। ਉਹ ਬੰਦਿਆਂ ਦੇ ਮੂੰਹਾਂ ਨੂੰ ਬੜੇ ਗਹੁ ਨਾਲ ਤੱਕਦੀ ਲੰਘਦੀ ਸੀ। ਭੌਂਦਿਆਂ ਭੌਂਦਿਆਂ ਸ਼ਾਮ ਨੂੰ ਉਹ ਇਕ ਕੋਠੀ ਅਗੇ ਜਾ ਪਹੁੰਚੀ।

ਇਹ ਕੋਠੀ ਇਕ ਜਾਗੀਰਦਾਰ ਜ਼ਨਾਨੀ ਦੀ ਸੀ, ਏਸ ਦਾ ਪਤੀ ਗੁਜ਼ਰ ਚੁਕਾ ਸੀ। ਹੋਰ ਕੋਈ ਔਲਾਦ ਵੀ ਨਹੀਂ ਸੀ।

ਕਮਲਾ ਨੇ ਓਥੇ ਅਰਾਮ ਕਰਨ ਦੀ ਖ਼ਾਹਸ਼ ਪਰਗਟ ਕੀਤੀ। ਬੇ-ਔਲਾਦਿਆਂ ਦੇ ਦਿਲਾਂ ਅੰਦਰ ਕੋਈ ਸਿਕ ਲੁਕੀ ਹੋਈ ਹੁੰਦੀ ਹੈ, ਰਈਸ ਜ਼ਨਾਨੀ ਨੇ ਬੜੇ ਸਤਿਕਾਰ ਨਾਲ ਕਮਲਾ ਨੂੰ ਆਪਣੇ ਕੋਲ ਠਹਿਰਾਇਆ। ਸਰਦਾਰਨੀ ਦਾ ਦਿਲ ਚੰਗਾ ਤਕ ਕੇ ਕਮਲਾ ਨੇ ਆਪਣੀ ਸਾਰੀ ਵਿਥਿਆ ਉਹਨੂੰ ਆਖ ਸੁਣਾਈ। ਸਰਦਾਰਨੀ ਨੂੰ ਰਹਿਮ ਆਇਆ ਤੇ ਕਮਲਾ ਨੂੰ ਕੋਲ ਹੀ ਰਖ ਲਿਆ।

ਸਿਆਣੀ ਕਮਲਾ ਨੇ ਥੋੜੇ ਦਿਨਾਂ ਵਿਚ ਹੀ ਆਪਣੀ ਥਾਂ ਬਣਾ ਲਈ। ਸਾਰੀ ਜਾਇਦਾਦ ਦਾ ਹਿਸਾਬ ਕਿਤਾਬ ਕਮਲਾ ਦੇ ਹੱਥ ਆ ਗਿਆ। ਨੌਕਰਾਂ ਨਾਲ ਚੰਗੇ ਸਲੂਕ ਤੇ ਮੁਜ਼ਾਰਿਆਂ ਨਾਲ ਹੱਛੇ ਵਰਤਾਉ ਦੇ ਕਾਰਨ ਕਮਲਾ, ਸਰਦਾਰਨੀ ਦੇ ਦਿਲ ਵਿਚ ਖੁਭਦੀ ਜਾਂਦੀ ਸੀ। ਸਰ-ਦਾਰਨੀ ਉਹਨੂੰ ਆਪਣੀ ਧੀ ਵਾਂਗੂ ਸਮਝਣ ਲਗ ਪਈ। ਕਮਲਾ ਦੇ ਕੰਮਾਂ ਕਾਰਾਂ ਲਈ ਇਕ ਮੋਟਰ ਵੀ ਖ਼ਰੀਦ ਦਿੱਤੀ।

ਕਮਲਾ ਨੂੰ ਕਈ ਵਾਰ ਸੁਰਿੰਦਰ ਚੇਤੇ ਆ ਜਾਂਦਾ। ਇਕ ਸੁਫਨੇ ਵਾਂਗ ਉਹ ਓਹਨੂੰ ਅਖਾਂ ਵਿਚ ਲਿਆਉਂਦੀ, ਪਰ ਉਹ ਛਾਈ ਮਾਈ ਹੋ ਜਾਂਦਾ। ਕਮਲਾ ਨਿੰਮੋਝੂਣੀ ਉਠ ਕੇ ਨਾਲ ਆਂਦੀ ਸੁਰਿੰਦਰ ਦੇ ਕਪ-

ੜਿਆਂ ਦੀ ਗੰਢੜੀ ਖੋਲ੍ਹ ਬਹਿੰਦੀ ਤੇ ਤਕਦੀ ਤਕਦੀ ਰੋ ਪੈਂਦੀ।

* * * *

ਪੰਜ ਵਰ੍ਹੇ ਬੀਤ ਗਏ। ਸਰਦਾਰਨੀ ਕਮਲਾ ਨੂੰ ਕਈ ਵਾਰੀ ਵਿਆਹ ਲਈ ਪੁੱਛ ਚੁਕੀ ਸੀ ਪਰ ਕਮਲਾ ਹਮੇਸ਼ਾਂ ਨਾਂਹ ਕਰ ਦਿੰਦੀ।

ਇਕ ਦਿਨ ਕਮਲਾ ਮੋਟਰ ਵਿਚ ਬਾਜ਼ਾਰ ਗਈ – ਕਈ ਚੀਜ਼ਾਂ ਖ਼ਰੀਦ ਕੇ ਜਦੋਂ ਉਹ ਘਰ ਨੂੰ ਮੁੜਨ ਲਗੀ ਤਾਂ ਉਹਦੀ ਨਜ਼ਰੀਂ ਇਕ ਬੰਦਾ ਪਿਆ। ਉਹਦੀ ਦਾਹੜੀ ਵਧੀ ਹੋਈ ਸੀ। ਪਤਲਾ ਦੁਬਲਾ ਸਰੀਰ, ਅੱਖਾਂ ਦੁਆਲੇ ਕਾਲਖ਼ ਦੇ ਘੇਰੇ, ਆਪਣੇ ਅਗਾੜੀ ਫੁੱਲਾਂ ਦੀ ਟੋਕਰੀ ਰਖੀ ਫੁੱਲ ਵੇਚ ਰਿਹਾ ਸੀ।

ਉਹ ਆਪਣਾ ਸੌਦਾ ਧਿਆਨ ਨਾਲ ਨਹੀਂ ਸੀ ਵੇਚਦਾ। ਜਿੰਨੇ ਪੈਸੇ ਕੋਈ ਦੇ ਜਾਂਦਾ ਓਨੇ ਨੂੰ ਹੀ ਫੁੱਲ ਚੁਕਵਾ ਦਿੰਦਾ। ਜਦੋਂ ਕੋਈ ਗਾਹਕ ਨਾ ਹੁੰਦਾ ਤਾਂ ਨੀਝ ਲਾ ਕੇ ਫੁੱਲਾਂ ਨੂੰ ਵਿੰਹਦਾ ਰਹਿੰਦਾ।

ਕਮਲਾ ਚੋਖਾ ਚਿਰ ਉਧਰ ਤੱਕਦੀ ਰਹੀ। ਨੌਕਰਾਣੀ ਨੇ ਉਹਨੂੰ ਚੱਲਣ ਲਈ ਆਖਿਆ। ਉਹ ਝੁੰਝਲਾ ਕੇ ਮੋਟਰ ਵਿਚ ਬਹਿ ਗਈ ਤੇ ਜਾਂਦੀ ਮੋਟਰ ਵਿਚੋਂ ਮੁੜ ਇਕ ਵਾਰ ਪਿਛਾਂਹ ਨੂੰ ਤੱਕਿਆ।

ਕਮਲਾ ਦੀ ਉਹ ਰਾਤ ਬੜੀ ਬੇ-ਚੈਨੀ ਵਿਚ ਲੰਘੀ ਉਹ ਦੂਜੇ ਦਿਨ ਮੁੜ ਬਾਹਰ ਗਈ। ਉਹ ਉਸ ਫੁੱਲਾਂ ਵਾਲੇ ਕੋਲੋਂ ਅੱਜ ਫੁੱਲ ਖ਼ਰੀਦਣਾ ਚਾਹੁੰਦੀ ਸੀ। ਪਰ ਉਹ ਉਹਨੂੰ ਓਥੇ ਨਾ ਲੱਭਾ।

ਕਮਲਾ ਦੇ ਅੰਦਰ ਕੋਈ ਧੁਨ ਸਮਾ ਗਈ। ਉਹ ਇਕ ਸ਼ਾਮੀਂ ਸੈਰ ਲਈ ਨਿਕਲੀ ਤਾਂ ਉਹੋ ਫੁੱਲਾਂ ਵਾਲਾ ਸੜਕੇ ਸੜਕ ਲਗਾ ਜਾਂਦਾ ਸੀ। ਕਮਲਾ ਕਾਹਲੀ ਕਾਹਲੀ ਟੁਰ ਕੇ ਉਹਦੇ ਨੇੜੇ ਚਲੀ ਗਈ। ਉਹਦੇ ਨਕਸ਼ਾਂ ਨੂੰ ਨੀਝ ਲਾ ਕੇ ਤੱਕਦੀ ਸੀ। ਪਰ ਉਹ ਆਪਣੇ ਖ਼ਿਆਲ ਵਿਚ ਡੁਬਾ ਟੁਰਿਆ ਜਾਂਦਾ ਸੀ।

ਕਮਲਾ ਦੇ ਦਿਲ ਵਿਚ ਕੋਈ ਪਛਾਣ ਸਪਸ਼ਟ ਹੁੰਦੀ ਜਾਂਦੀ ਸੀ।

ਓਹਦਾ ਦਿਲ ਧੜਕਣ ਡਹਿ ਪਿਆ, ਉਹ ਹੁਣ ਉਹਨੂੰ ਖਲ੍ਹਿਆਰਨਾ ਚਾਹੁੰਦੀ ਸੀ। ਪਰ ਫੇਰ ਝਿਝਕ ਗਈ। ਉਹਦੀਆਂ ਲਤਾਂ ਸਤਿਆਹੀਨ ਹੋ ਰਹੀਆਂ ਸਨ। ਉਹ ਹੀਆ ਕਰ ਕੇ ਅਗੇ ਵਧੀ। ਐਨ ਓਹਦੇ ਕੋਲ ਜਾ ਢੁਕੀ ਤੇ ਆਪਣਾ ਕੰਬਦਾ ਹਥ ਉਹਦੇ ਮੋਢੇ ਉਤੇ ਰਖ ਕੇ ਬੋਲੀ, "ਸੁਰਿੰਦਰ ਜੀ"

ਡੂੰਘੇ ਤਸੱਵਰਾਂ ਵਿਚ ਡੁਬਾ ਜਾਂਦਾ ਬੰਦਾ ਤ੍ਰਬਕ ਉਠਿਆ, ਖਲੋ ਕੇ ਪਿਛਾਂਹ ਝਾਕਿਆ। ਅੱਖਾਂ ਅੱਡ ਅੱਡ ਝਾਕਿਆ। ਕਮਲਾ ਤਿੱਖੇ ਸਾਹ ਪਈ ਲੈਂਦੀ ਸੀ। ਬੰਦੇ ਨੇ ਕਮਲਾ ਨੂੰ ਸਿਰ ਤੋਂ ਪੈਰਾਂ ਤੀਕ ਡਿੱਠਾ ਤੇ ਬੋਲਿਆ – "ਤੁਸੀਂ ਕੌਣ ਹੋ ?"

"ਕਮਲਾ", ਕਮਲਾ ਨੇ ਕੰਬਦੀ ਵਾਜ ਵਿਚ ਕਿਹਾ, ਓਹ ਕੁਝ ਚਿਰ ਚੁਪ ਚਾਪ ਤੱਕਦਾ ਰਿਹਾ।

"ਮੈਂ ਕਮਲਾ ਹਾਂ ਚਲੋ ਮੇਰੇ ਨਾਲ", ਕਮਲਾ ਦਾ ਨਿਸਚਾ ਪੱਕਾ ਹੋ ਚੁਕਾ ਸੀ।

"ਨਹੀਂ – ਨਹੀਂ ਧੋਖਾ, ਫਰੇਬ,...........ਕਮਲਾ, ਨਹੀਂ ਮੇਰੀ ਕਮਲਾ – ਮੇਰੀ ਕਮਲਾ" ਇਉਂ ਬੋਲਦਾ ਓਹ ਜੰਗਲ ਨੂੰ ਭਜ ਗਿਆ ਤੇ ਥੋੜੀ ਦੇਰ ਵਿਚ ਹੀ ਓਹ ਦਿਸਣੋਂ ਰਹਿ ਗਿਆ।

ਕਮਲਾ ਠੰਢਾ ਸਾਹ ਭਰ ਕੇ ਪਿਛਾਂਹ ਘਰ ਪਰਤ ਆਈ। ਓਹਨੂੰ ਰਾਤ ਕਟਣੀ ਔਖੀ ਹੋ ਗਈ ਸੀ – "ਮੈਂ ਸੁਰਿੰਦਰ ਨੂੰ ਕੀਕਰ ਯਕੀਨ ਦਿਲਾਂਦੀ ਕਿ ਮੈਂ ਕਮਲਾ ਹੀ ਹਾਂ। ਕੀ ਉਹ ਫੇਰ ਮਿਲੇਗਾ ? ਜੇ ਮਿਲ ਜਾਵੇ ਤਾਂ ਮੈਂ ਉਹਨੂੰ ਉਹਦੇ ਘਰੋਂ ਆਂਦੇ ਹੋਏ ਕਪੜੇ ਵਖਾ ਕੇ ਤਸੱਲੀ ਕਰਾਵਾਂ ਕਿ ਮੈਂ ਕਮਲਾ ਹੀ ਹਾਂ" – ਉਹ ਰਾਤ ਨੂੰ ਮੰਜੇ ਤੇ ਲੰਮੀ ਪਈ ਸੋਚਦੀ।

ਸੁਰਿੰਦਰ ਇਕ ਰੁਖ ਥੱਲੇ ਰਾਤ ਕੱਟਦਾ ਹੁੰਦਾ ਸੀ। ਓਥੋਂ ਨੇੜਿਓਂ ਇਕ ਬਾਗ ਵਿਚੋਂ ਫੁਲ ਖਰੀਦ ਕੇ ਸ਼ਹਿਰ ਵੇਚ ਆਉਂਦਾ ਤੇ ਰੋਟੀ ਖਾ ਲੈਂਦਾ। ਓਹਦੀ ਜ਼ਿੰਦਗੀ ਦੀਆਂ ਸਭ ਆਸਾਂ ਬੁਝੀਆਂ ਜਾਪਦੀਆਂ

ਸਨ। ਉਸ ਜਿਹਲੋਂ ਨਿਕਲ ਕਮਲਾ ਤੇ ਓਹਦੀ ਮਾਂ ਦਾ ਕਿੱਸਾ ਸੁਣ ਲਿਆ ਸੀ। ਏਸ ਘਟਣਾ ਨੇ ਓਸ ਤੇ ਡੂੰਘੇਰਾ ਅਸਰ ਪਾਇਆ। ਉਹ ਹਮੇਸ਼ਾ ਮਗਨ ਹੀ ਰਹਿੰਦਾ ਸੀ। ਰੌਲੇ ਗੌਲੇ ਵਿਚ ਓਹਦਾ ਜੀ ਨਹੀਂ ਸੀ ਲੱਗਦਾ। ਕਮਲਾ ਓਹਦੇ ਤਸੱਵਰਾਂ ਦੀ ਲੜੀ ਬਣੀ ਹੋਈ ਸੀ। ਪਰ ਕੱਲ੍ਹ ਵਾਲੀ ਕੁੜੀ ਨੇ ਉਹਦੀਆਂ ਯਾਦਾਂ ਨੂੰ ਉਤੇਜ ਕਰ ਛਡਿਆ। ਉਹ ਸੋਚਦਾ ਸੀ ਕਿ ਇਕ ਓਪਰੀ ਕੁੜੀ ਨੇ ਓਸ ਰਾਹੇ ਜਾਂਦੇ ਨੂੰ ਕਿਉਂ ਕੁਆਇਆ ?

ਦੂਜੇ ਦਿਨ ਕਮਲਾ ਮੋਟਰ ਤੇ ਓਧਰ ਨੂੰ ਵਗ ਨਿਕਲੀ, ਜਿਧਰ ਸੁਰਿੰਦਰ ਗਿਆ ਸੀ। ਉਹ ਲੱਭਦੀ ਲੱਭਦੀ ਸੁਰਿੰਦਰ ਵਾਲੇ ਰੁਖ ਕੋਲ ਚਲੀ ਗਈ। ਮੋਟਰ ਖੜੀ ਕਰ ਕੇ ਹਿਠਾਂਹ ਲੱਥੀ, ਤੇ ਸੁਰਿੰਦਰ ਦੇ ਕਪੜੇ ਚੁਕ ਕੇ ਉਸ ਵਲ ਟੁਰ ਪਈ। ਉਹ ਅਗੋਂ ਉਠ ਕੇ ਕਮਲਾ ਨੂੰ ਤੱਕਣ ਲੱਗਾ।

"ਉਫ਼ ! ਤੁਸੀਂ ਉਹਨੂੰ ਪਹਿਚਾਣਦੇ ਨਹੀਂ ? ਜਿਦ੍ਹੇ ਰੋਮ ਰੋਮ ਵਿਚ ਤੁਸੀਂ ਵਸਦੇ ਹੋ" ਕਮਲਾ ਨੇ ਤਰਲੇ ਨਾਲ ਕਿਹਾ, "ਇਹ ਤੁਹਾਡੇ ਕਪੜੇ ਹੁਣ ਤੀਕਰ ਸੰਭਾਲੇ ਹੋਏ ਨੇ।"

ਉਹ ਅਗਾਂਹ ਵਧਿਆ। ਪੰਜ ਵਰ੍ਹੇ ਪਹਿਲੋਂ ਦੇ ਕਪੜੇ ਪਛਾਣ ਲਏ। ਉਸ ਦੀਆਂ ਨਜ਼ਰਾਂ ਵਿਚ ਕਮਲਾ ਵੀ ਉਘੜਦੀ ਜਾਂਦੀ ਸੀ। ਦਿਲ ਗ਼ੁਬਾਰ ਬਣ ਕੇ ਉਤਾਂਹ ਚੜ੍ਹ ਰਿਹਾ ਸੀ। ਕਮਲਾ ਓਹਦੇ ਅੱਗੇ ਮਰਮਰੀ ਬੁਤ ਵਾਂਗੂ ਅਹਿੱਲ ਖਲੋਤੀ ਸੀ। ਵਧੀਆ ਕਪੜਿਆਂ ਨੇ, ਅਮੀਰੀ ਦੀ ਨਿਸ਼ਾਨੀ ਮੋਟਰ ਨੇ, ਅਸਲੀਅਤ ਨੂੰ ਛੁਪਾਇਆ ਸੀ, ਪਰ ਦਿਲ ਦੀਆਂ ਡੂੰਘੀਆਂ ਤੱਕਣੀਆਂ ਨੇ ਆਖ਼ਰ ਦਿਲ ਦੀ ਪਹਿਚਾਣ ਕੱਢ ਲਈ।

"ਕਮਲਾ – ਸਚ ਮੁਚ ਕਮਲਾ" ਉਹ ਕੂਕ ਉਠਿਆ, ਉਹਦੀਆਂ ਬਾਹਾਂ ਅੱਡੀਆਂ ਗਈਆਂ ਤੇ ਦੋਵੇਂ ਦਿਲ ਕੱਠੇ ਧੜਕ ਉਠੇ –

"ਮੇਰੀ ਕਮਲਾ" "ਮੇਰਾ ਸੁਰਿੰਦਰ"

---

# ਆਸ ਦਾ ਤਾਰਾ

ਛੁੱਟੀ ਦਾ ਦਿਨ ਸੀ। ਹੁਨਾਲਾ ਪਿਆ ਬੀਤਦਾ ਸੀ। ਅਜੇ ਉਹਦੀ ਤਪਸ਼ ਦੇ ਚੋਖੇ ਚਿੰਨ੍ਹ ਬਾਕੀ ਸਨ।

ਮੈਂ ਸਵੇਰ ਤੋਂ ਹੀ ਅਵੇਸਲਾ ਜਿਹਾ ਸਾਂ। ਚਿਤ ਵਿਚ ਬੇ-ਮਲੂਮੀ ਜਿਹੀ ਚਿੰਤਾ ਤੇ ਅਕਾਰਣ ਬੇ-ਕਰਾਰੀ ਸੀ। ਕਿਤੇ ਵੀ ਜੀ ਨਹੀਂ ਸੀ ਲਗਦਾ। ਕੋਈ ਪੁਸਤਕ ਪੜ੍ਹਦਾ ਤਾਂ ਅੱਖਰਾਂ ਚੋਂ ਮਨ ਉਡਾਰੀ ਮਾਰ ਜਾਂਦਾ। ਲੰਮਿਆਂ ਪੈਂਦਾ ਤਾਂ ਕਿਸੇ ਪਹਿਲੂ ਵੀ ਚੈਨ ਨਾ ਆਉਂਦੀ। ਮੁੜ ਉਠ ਬਹਿੰਦਾ। ਨਿਕਲ ਕੇ ਬਾਹਰ ਭੌਣ ਲਗ ਜਾਂਦਾ। ਕੋਠੀਆਂ ਅਗੇ ਲਗੀ ਮਹਿੰਦੀ ਕੋਲ ਘੁੰਮਦਾ ਰਿਹਾ। ਉਹਦਾ ਬੂਰ ਤੋੜਦਾ, ਮਰੋੜਦਾ ਤੇ ਕਦੇ ਘਾ ਤੇ ਜਾ ਲੰਮਿਆਂ ਪੈਂਦਾ, ਪਰ ਤਬੀਅਤ ਦੀ ਅਚਵੀ ਨਾ ਮਿਟੀ।

ਓੜਕ ਮੈਂ ਇਹ ਮਿਥੀ ਕਿ ਕਿਸੇ ਕੋਠੀ ਚਲਾਂ, ਅਜ ਸਾਰੇ ਹੀ ਵਿਹਲੇ ਹਨ। ਕਿਸੇ ਨ ਕਿਸੇ ਤਰਾਂ ਦਿਲ ਪਰਚ ਹੀ ਜਾਵੇਗਾ। ਸਿਧਾ ਛੇ ਨੰਬਰ ਕੋਠੀ ਵਿਚ ਚਲਾ ਗਿਆ, ਕਿਉਂਕਿ ਓਥੇ ਰੇਡੀਓ ਵੀ ਹੈ ਸੀ।

ਜਾ ਕੇ ਡਿਠਾ – ਕੋਠੀ ਵਿਚ ਸ਼ਤਰੰਜ ਤੇ ਕੁਝ ਖਿਡਾਰੀ ਖੇਡ ਰਹੇ

ਸਨ। ਮੈਂ ਚੁਪਕਾ ਹੀ ਉਨ੍ਹਾਂ ਕੋਲ ਬਹਿ ਗਿਆ, ਪਰ ਉਨ੍ਹਾਂ ਨੂੰ ਏਡੀ ਫੁਰਸਤ ਕਿਥੇ ਕਿ ਮੇਰੇ ਵਲ ਝਾਕ ਹੀ ਛਡਣ। ਮੈਂ ਆਪਣੀ ਕੁਰਸੀ ਦਾ ਰੁਖ ਰੇਡੀਓ ਵਲ ਭੁਆ ਕੇ ਰੇਡੀਓ ਚਾਲੂ ਕਰ ਦਿਤਾ। "ਚਲ ਚਲੀਏ ਓਸ ਪਾਰ ਸਜਨੀ, ਚਲ ਚਲੀਏ ਓਸ ਪਾਰ" ਇਹ ਗੀਤ ਗਾਵਿਆਂ ਜਾ ਰਿਹਾ ਸੀ ਰੇਡੀਓ ਉਤੇ।

ਕੋਠੀ ਦੇ ਬੂਹੇ ਵਿਚੋਂ ਮੈਂ ਦੂਰ ਤੱਕ ਰਿਹਾ ਸਾਂ – ਓਸ ਪਾਰ – ਜਿਥੇ ਧਰਤੀ ਅਕਾਸ਼ ਦਾ ਦੁਮੇਲ ਸੀ। ਓਸ ਸੀਮਾਂ ਤੋਂ ਅਗੇ ਅਨੰਨਤਾ ਵਿਚ ਮੇਰੀਆਂ ਨਿਗਾਹਾਂ ਗੁਆਚ ਜਾਂਦੀਆਂ ਸਨ। "ਦੁਮੇਲ ਤੋਂ ਉਸ ਪਾਰ – ਕੀ ਗੀਤ ਦਾ ਇਹੋ ਭਾਵ ਹੈ ?" ਮੈਂ ਸੋਚਿਆ। "ਪਰ ਦੁਮੇਲ ਤੋਂ ਉਸ ਪਾਰ ਦਾ ਬੜਾ ਲੰਮੇਰਾ ਸਫਰ ਹੈ। ਆਦ ਤੋਂ ਅੰਤ ਤੀਕਰ ਵੀ ਜੇ ਕੋਈ ਮੁਸਾਫਰ ਟੁਰਦਾ ਜਾਵੇ ਤਾਂ ਵੀ ਅਪੜਣ ਦੀ ਕੋਈ ਸੰਭਾਵਨਾ ਨਹੀਂ, ਕਦੇ ਓਥੇ ਕੋਈ ਅਪੜਿਆ ਵੀ ਹੈ ?" ਮੇਰੇ ਅੰਦਰੋਂ ਇਹੋ ਸਵਾਲ ਘੜੀ ਮੁੜੀ ਉਠਦਾ ਸੀ। ਹੋਰ ਕਾਹਦਾ "ਓਸ ਪਾਰ ?" ਗਾਣ ਵਾਲੇ ਦਾ ਭਾਵ ਖਬਰੇ ਜ਼ਿੰਦਗੀ ਦੇ "ਓਸ ਪਾਰ" ਤੋਂ ਹੋਵੇ। "ਚਲ ਚਲੀਏ ਓਸ ਪਾਰ" ਫੇਰ ਵਾਜ ਦੁਹਰਾਈ ਗਈ "ਜ਼ਿੰਦਗੀ ਦਾ ਉਸ ਪਾਰ" – ਮੈਂ ਠਠੰਬਰ ਗਿਆ "ਮੌਤ" – ਕੀ ਓਥੇ ਵੀ ਕੋਈ ਜੀਵਨ ਹੈ ? ਉਹ ਵੀ ਕੋਈ ਦੁਨੀਆ ਹੈ। ਓਥੇ ਵੀ ਦੁਖ ਸੁਖ ਹੈਨ, ਪ੍ਰੇਮ ਹੈ, ਬਾਲਪਨ ਤੇ ਜੁਆਨੀ ਦੀਆਂ ਰੁਤਾਂ ? ਫੁਲ ਕਲੀਆਂ ? ਅਕਾਸ਼ ਤਾਰੇ ਤੇ ਚੰਨ ਹੈ। ਬੁਲਬੁਲ, ਕੋਇਲ, ਪਪੀਹੇ ਤੇ ਚਕੋਰ ਹੈਨ। ਓਥੇ ਚਸ਼ਮੇ ਉਛਲਦੇ ਹੋਣਗੇ। ਆਬਸ਼ਾਰਾਂ ਦਾ ਸ਼ੋਰ ਹੋਵੇਗਾ। ਅੱਖਾਂ ਵਿਚ ਅੱਖਾਂ ਪਾ ਕੇ ਤਕਣ ਦੀ ਰੀਤ ਹੋਵੇਗੀ। ਕਿਹੋ ਜਿਹਾ ਜਹਾਨ ਹੋਵੇਗਾ ਉਹ ? ਮੈਂ ਪਿਆ ਸੋਚਦਾ ਸਾਂ "ਜਿਥੇ ਜਾਣ ਲਈ ਕਵੀ ਨੇ ਇਹ ਪੰਗਤੀਆਂ ਜੋੜੀਆਂ "ਚਲ ਚਲੀਏ ਓਸ ਪਾਰ ਸਜਨੀ" ਓਥੋਂ ਕੋਈ ਪਰਤਿਆ ਵੀ ਤੇ ਨਹੀਂ। ਸਦਾ ਦੀ ਨੀਂਦ ਸੌਂ ਜਾਣ ਨਾਲੋਂ ਕੋਈ ਹੋਰ ਵਖਰਾ ਸੁਆਦ ਮੈਨੂੰ 'ਓਸ ਪਾਰ' ਵਿਚ ਦੀਹਦਾ ਨਹੀਂ।

ਪ੍ਰੇਮ ਦਾ "ਉਸ ਪਾਰ" ਖਬਰੇ ਗੀਤ ਗੁੰਦਣ ਵਾਲੇ ਦਾ ਭਾਵ ਇਹ ਹੋਵੇ। ਧਰਮ ਗ੍ਰੰਥਾਂ ਵਿਚ ਪ੍ਰੇਮ ਦੇ ਉਸ ਪਾਰ ਨੂੰ 'ਮੁਕਤੀ' ਆਖਿਆ ਗਿਆ ਹੈ। ਜਿਥੇ, ਆਂਹਦੇ ਨੇ, ਜਿੰਦ ਆਜ਼ਾਦ ਹੋ ਜਾਂਦੀ ਹੈ। ਨਾ ਉਹ ਹਿਲਦੀ ਹੈ, ਨਾ ਧੜਕਦੀ ਹੈ, ਨਾ ਕੰਬਦੀ ਹੈ, ਨਾ ਸੋਚਦੀ ਹੈ, ਨਾ ਰੀਝਦੀ ਹੈ, ਨਾ ਤਾਂਘਦੀ ਹੈ, ਨਾ ਸਿਕਦੀ ਹੈ, ਨਾ ਦੁਖ ਸੁਖ ਦੀ ਸਾਂਝੀਵਾਲ ਹੁੰਦੀ ਹੈ। ਨਾ ਉਹਦੀਆਂ ਅੱਖਾਂ ਵਿਚ ਅਥਰੂ ਹੁੰਦੇ ਹਨ ਤੇ ਨਾ ਮੁਸਕ੍ਰਾਹਟ, ਉਹ ਕੀ ਹੁੰਦੀ ਹੈ? ਇਕ ਅਹਿਸਾਸ ਹੀਣ ਜ਼ਿੰਦਗੀ ਦਾ ਢੇਲਾ।

ਇਸ "ਉਸ ਪਾਰ" ਦੇ ਤਸੱਵਰ ਨੇ ਮੈਨੂੰ ਲਰਜ਼ਾ ਕਢਿਆ। ਅਜਿਹੀ ਮੁਕਤੀ ਨਾਲੋਂ ਤੇ ਬੇ-ਮੁਕਤ ਰਹਿਣਾ ਹੀ ਚੰਗਾ ਹੈ। ਪ੍ਰੇਮ ਦਾ ਉਸ ਪਾਰ ਏਡਾ ਥੋਥਾ?

ਪਿਆਰ ਦਾ ਉਸ ਪਾਰ?

ਉਹ ਤੇ ਇਕ ਤ੍ਰਾਟ ਹੈ, ਵਿਸ਼ਵ ਨੂੰ ਅੱਖਾਂ ਖੋਲ੍ਹ ਕੇ ਤਕਣ ਵਾਲੀ ਇਕ ਜਗਮਗਾਂਦੀ ਜੋਤ ਹੈ। ਉਥੇ ਜੀਵਨ ਅਹਿਲ ਨਹੀਂ ਮੁਤਹੱਰਕ ਹੈ, ਸੁਬਕ ਹੈ, ਵਿਕਾਸ਼ ਦੀ ਸਿਖਰ ਤੇ ਝੂਲਦਾ ਹੈ।

ਸ਼ਤਰੰਜੀਆਂ ਨੇ ਡੰਡ ਪਾ ਦਿੱਤੀ – ਬਾਜ਼ੀ ਮਾਤ – ਬਾਜ਼ੀ ਮਾਤ– ਮੇਰੀ ਸੋਚ ਦੀਆਂ ਕੜੀਆਂ ਇੰਜ ਖਿਲਰ ਗਈਆਂ ਜੀਕਰ ਮਾਲਾ ਦੀ ਲੜੀ ਟੁਟ ਕੇ ਮਣਕੇ ਏਧਰ ਓਧਰ ਰੁੜ੍ਹ ਜਾਂਦੇ ਹਨ।

ਗੀਤ ਮੁਕ ਚੁਕਾ ਸੀ। ਸ਼ਤਰੰਜੀਆਂ ਹੋਰ ਬਾਜ਼ੀ ਵਿਛਾ ਘੱਤੀ। ਮੈਂ ਕੰਨੀ ਖਸਕਾ ਕੇ ਉਥੋਂ ਨਿਕਲ ਆਇਆ – ਬਿਨ ਬੁਲਾਇਆਂ, ਬਿਨ ਪੁਛਿਆਂ।

ਰੇਡੀਓ ਦਾ ਗੀਤ ਸੁਣ ਕੇ ਮੇਰੇ ਅੰਦਰ ਹੋਰ ਕਈ ਉਲਝੇਵੇਂ ਪੈਦਾ ਹੋ ਗਏ ਸਨ। ਕੋਠੀਓਂ ਬਾਹਰ ਨਿਕਲ ਕੇ ਮੈਂ ਰਤਾ ਕੁ ਖਲੋ ਗਿਆ। ਬਨੇਰੇ ਤੇ ਕਈ ਕਬੂਤਰ ਬੈਠੇ ਸਨ, ਮੈਨੂੰ ਨਿਕਲਦਿਆਂ ਤਕ ਕੇ ਉਹ ਅਕਾਸ਼ ਵਲ ਉੱਡ ਗਏ। ਥੱਕੇ ਹੋਏ ਮੁਸਾਫ਼ਰ ਵਾਂਗ ਮੈਂ ਭਾਰੇ ਭਾਰੇ ਪੈਰਾਂ ਨਾਲ ਟੁਰ ਪਿਆ। ਪਰ ਜਾਵਾਂ ਕਿਥੇ?

ਸੋਚਿਆ ਨੰਬਰ ਤਿੰਨ ਕੋਠੀ ਵਿਚ ਜਾਵਾਂ। ਓਥੋਂ ਦੇ ਰਹਿਣ ਵਾਲੇ ਅਜੇ ਸੱਜਰੇ ਹੀ ਕਸ਼ਮੀਰੋਂ ਹੋ ਆਏ ਸਨ। ਮਨ ਨੂੰ ਤਸੱਲੀ ਜਿਹੀ ਆਈ। ਕਸ਼ਮੀਰ ਦੇ ਨਜ਼ਾਰੇ ਉਨ੍ਹਾਂ ਕੋਲੋਂ ਸੁਣਾਂਗਾ। ਚਸ਼ਮਿਆਂ, ਝੀਲਾਂ, ਫੁਲਾਂ, ਫਲਾਂ ਦੇ ਵਚਿੱਤ੍ਰ ਵਰਨਣ ਮਨ ਨੂੰ ਉਡਾ ਦੇਣਗੇ। ਭਾਰ ਕੁਝ ਹੌਲਾ ਹੋ ਜਾਵੇਗਾ।

ਮੈਂ ਅਗਾਂਹ ਅਗਾਂਹ ਟੁਰਦਾ ਗਿਆ। ਜਦੋਂ ਕੋਠੀ ਦੇ ਵਰਾਂਡੇ ਚੋਂ ਦੀ ਲੰਘ ਕੇ ਬੂਹੇ ਵਿਚ ਗਿਆ ਤਾਂ ਇਕ ਹੋਰ ਕਾਰੋਬਾਰੀ ਠੇਕੇਦਾਰ ਕੋਠੀ ਵਾਲੇ ਸਜਣ ਨਾਲ ਵਾਰਤਾਲਾਪ ਕਰ ਰਹੇ ਸਨ। ਭੱਠਾ, ਇੱਟਾਂ, ਚੂਨਾਂ, ਲੋਹਿਆ – ਤੇ ਇਹੋ ਜਿਹਾ ਅਲਮ ਗਲਮ ਕੁਝ ਹੋਰ ਉਹਨਾਂ ਦਾ ਮਜ਼ਮੂਨ ਸੀ। ਮੈਂ ਇਕ ਗੁਠੇ ਵਿਛੀ ਕੁਰਸੀ ਵਿਚ ਜਾ ਬੈਠਾ। ਉਹ ਗਲਾਂ ਵਿਚ ਏਨੇ ਲੀਨ ਸਨ ਕਿ ਮੇਰੇ ਜਾਣ ਦੀ ਉਹਨਾਂ ਨੂੰ ਸ਼ੈਦ ਹੀ ਸੁਰ ਹੋਵੇ।

ਮੈਂ ਏਧਰ ਓਧਰ ਤਕਦਾ ਸਾਂ, ਕਮਰੇ ਦੀਆਂ ਕੰਧਾਂ ਨੂੰ, ਲਮਕਦੀਆਂ ਮੂਰਤਾਂ ਨੂੰ, ਉਤੇ ਛਤ ਵਿਚ ਕੋਈ ਚਿੜੀ ਚਰਪਦੀ ਸੀ, ਉਸ ਦੀ ਚਿਰ ਚਿਰ ਨੇ ਮੇਰੇ ਉਖੜੇ ਹੋਏ ਖ਼ਿਆਲ ਨੂੰ ਆਪਣੇ ਵਲ ਧੂ ਲਿਆ। "ਕੇਡਾ ਫਰਕ ਹੈ ਮਨੁਖ ਤੇ ਪੰਛੀ ਮਨ ਵਿਚ", ਮੈਂ ਵਿਚਾਰਿਆ ਇਹ ਉਡਾਰੂ ਜਨੌਰ ਅਕਾਸ਼ੀ ਗਮਣ ਕਰਨ ਵਾਲੇ, ਪੌਣਾਂ ਦੇ ਖਿਡਾਰੀ, ਬੇ-ਫ਼ਿਕਰ ਅਕਾਸ਼ਾਂ ਦੇ ਬਾਦਸ਼ਾਹ, ਇਨ੍ਹਾਂ ਨੂੰ ਕੋਈ ਵੀ ਚਿੰਤਾ ਨਹੀਂ।

ਮਨੁਖ ਸਦਾ ਹੀ ਚਿੰਤਾਂ ਦੀਆਂ ਚਿੰਣਗਾਂ ਨਾਲ ਸੜਦਾ ਹੈ। ਕੀ ਇਹ ਕਦੇ ਵੀ ਬੇ-ਫ਼ਿਕਰ ਨਹੀਂ ਹੋ ਸਕੇਗਾ? ਇਹ ਠੀਕ ਹੈ ਫ਼ਿਕਰ ਕੀਤਿਆਂ ਹੀ ਦੁਨੀਆਦਾਰੀ ਚਲਦੀ ਹੈ, ਪਰ ਫ਼ਿਕਰਾਂ ਵਿਚ ਘੁਲ ਘੁਲ ਕੇ ਫ਼ਿਕਰਾਂ ਦਾ ਹੀ ਬਣ ਰਹਿਣਾ ਵੀ ਤੇ ਕੋਈ ਸੂਰਮਤਾਈ ਨਹੀਂ।

ਹੁਣ ਉਹਨਾਂ ਦੀਆਂ ਗਲਾਂ ਵਿਚ ਵਧੇਰੇ ਮਗਨਤਾ ਸੀ। ਨਾ ਉਹਨਾਂ ਨੂੰ ਮੇਰੇ ਆਉਣ ਦਾ ਹੁਣ ਤੀਕਰ ਪਤਾ ਲਗਾ, ਨਾ ਹੀ ਛਤ ਉਤੇ ਚਰਪਦੀ ਚਿੜੀ ਨੇ ਉਹਨਾਂ ਦੇ ਰਾਹ ਵਿਚ ਕੋਈ ਵਿਘਨ ਪਾਇਆ। ਕਮਸ਼ੀਰ ਦੇ ਸੁਪਨੇ ਮੇਰੇ ਓਥੇ ਦੇ ਓਥੇ ਹੀ ਰਹਿ ਗਏ।

ਖ਼ਿਆਲਾਂ ਦੀ ਭੰਨ ਤੋੜ ਕਰਦਾ ਮੈਂ ਬਾਹਰ ਨਿਕਲ ਆਇਆ।

ਦੁਪਹਿਰ ਲੌਢੇ ਵੇਲੇ ਵਿਚ ਢਲ ਚੁਕੀ ਸੀ। ਸੁਰਖ ਅੰਗਾਰ ਸੂਰਜ ਨਿਖਰੇਹੋਏ ਗਗਨ ਉਤੇ ਆਪਣਾ ਪੈਂਡਾ ਮੁਕਾਂਦਾ ਲਗਾ ਜਾਂਦਾ ਸੀ। ਮਹਿੰਦੀ ਦੀ ਪਾਲ ਕੋਲੋਂ ਲੰਘਦੀ ਸੜਕ ਉਤੇ ਇਕ ਦੋ ਥੱਕੇ ਹੋਏ ਰਾਹੀ ਲੰਘ ਰਹੇ ਸਨ। ਪਰ ਨਲਕੇ ਕੋਲ ਇਕ ਚੁਭਕੀ ਵਿਚੋਂ ਕੋਈ ਕੁੱਤਾ ਛਪਲ ਛਪਲ ਆਪਣੀ ਪਿਆਸ ਬੁਝਾਂਦਾ ਸੀ। ਮੈਂ ਉਹਦੇ ਕੋਲ ਜਾ ਕੇ ਖਲੋ ਗਿਆ। ਪੁਚਕਾਰ ਕੇ ਉਸ ਹੈਵਾਨ ਨੂੰ ਆਪਣੇ ਨੇੜੇ ਬੁਲਾ ਲਿਆ। ਆਪਣਾ ਮਨ ਅੱਖਾਂ ਵਿਚ ਖਿਚ ਕੇ ਮੈਂ ਉਹਦੇ ਵਲ ਝਾਕਿਆ। ਉਹ ਕੰਨ ਪਿਛਾਂਹ ਸੁੱਟ ਕੇ ਬੂਥੀ ਚਟਦਾ ਤੇ ਪੂੰਛਲ ਹਿਲਾਂਦਾ ਮੇਰੇ ਕੋਲ ਆ ਖਲੋਤਾ।ਆਪਣੇ ਹੱਥਾਂ ਵਿਚ ਉਹਦਾ ਸਿਰ ਨੱਪ ਕੇ, ਹੱਸਦੀਆਂ ਅੱਖਾਂ ਨਾਲ ਮੈਂ ਉਹਨੂੰ ਪੁੱਛਿਆ:

"ਤੈਨੂੰ ਤਿਹ ਲਗੀ ਹੋਈ ਸੀ ਡਬੂ?" ਉਹਦਾ ਰੰਗ ਡਬ-ਖੜੱਬਾ ਸੀ। ਉਸ ਆਪਣੇ ਪ੍ਰਸੰਨ ਨੈਣਾਂ ਵਿਚੋਂ ਝਾਕ ਕੇ ਆਪਣੀ ਪੂੰਛਲ ਮੁੜ ਹਿਲਾਈ, ਮਾਨੋਂ ਕਿਸੇ ਗੁੰਗੀ ਬੋਲੀ ਵਿਚ ਮੇਰੇ ਪ੍ਰਸ਼ਨ ਦਾ ਉਤਰ "ਹਾਂ" ਵਿਚ ਦੇ ਰਿਹਾ ਸੀ।

ਉਹ ਸਾਰਾ ਹੀ ਮੇਰੀਆਂ ਬਾਹਵਾਂ ਵਿਚ ਹੋ ਗਿਆ ਸੀ। ਖ਼ਬਰੇ ਕੀਕਰ ਓਸ ਮੇਰੇ ਅੰਦਰਲੀ ਹਮਦਰਦੀ ਨੂੰ ਟੋਹ ਲਿਆ। ਮੇਰੀ ਪਹਿਲੀ ਪੁਚਕਾਰ ਦੀ ਛਣਕਾਰ ਵਿਚੋਂ ਉਹਨੂੰ ਪਿਆਰ ਦੀ ਬੂ ਆ ਗਈ ਸੀ। ਓਸ ਆਪਣੀ ਬੂਥੀ ਮੇਰੀ ਧੌਣ ਨਾਲ ਜੋੜ ਦਿੱਤੀ। ਪੋਲਾ ਜਿਹਾ ਹੱਥ ਉਹਦੀ ਪਿੱਠ ਉਤੇ ਫੇਰ ਕੇ ਮੁੜ ਮੈਂ ਪੁੱਛਿਆ:

"ਭੁੱਖ ਵੀ ਲਗੀ ਸੁ ਡਬੂ?"

ਓਸ ਲਾਡਾਂ ਭਰੇ ਨੇ ਦੋਵੇਂ ਪੌਂਚੇ ਚੁਕ ਕੇ ਮੇਰੀ ਹਿਕ ਉਤੇ ਟਿਕਾ ਦਿਤੇ। ਓਹਦੇ ਮੂੰਹ ਉਤੋਂ ਖੇੜਾ ਜਾਪਦਾ ਸੀ। ਕੰਨ ਤਾਂਹ ਸਰਕਾ ਲਏ। ਜੀਭ ਕਢ ਕੇ ਹੌਂਕਦੇ ਨੇ ਮੇਰੇ ਵਲ ਝਾਕਿਆ ਮਾਨੋਂ ਜਵਾਬ ਦੇ ਰਿਹਾ ਸੀ।

"ਨਹੀਂ ਹੁਣ ਮੈਨੂੰ ਕੋਈ ਭੁਖ ਨਹੀਂ।"

"ਅਛਾ – ਹਟ ਡਬੂ ਹੁਣ ਮੈਂ ਜਾਣਾ ਹੈ" ਮੈਂ ਓਹਦੇ ਪੌਂਚੇ ਫੜ

ਕੇ ਥੱਲੇ ਲਾਹੇ ਤੇ ਚਲ ਪਿਆ। ਮੇਰੇ ਨਾਲੋ ਨਾਲ ਲਤਾਂ ਨਾਲ ਖਹਿੰਦਾ ਥੋੜੀ ਦੂਰ ਤੁਰਿਆ। ਜਦੋਂ ਮੈਂ ਨੰਬਰ ਇਕ ਕੋਠੀ ਦੇ ਬਰੋਬਰ ਆਇਆ ਤਾਂ ਝਬੂ ਨੂੰ ਓਹਦਾ ਕੋਈ ਮਿਤ੍ਰ ਕੁੱਤਾ ਦਿਸ ਪਿਆ। ਓਹ ਨੱਸ ਕੇ ਉਸ ਕੋਲ ਚਲਾ ਗਿਆ ਤੇ ਲਾਡੀਆਂ ਕਰਨ ਲਗ ਪਿਆ।

ਮੇਰੀ ਇਛਾ ਇਕ ਨੰਬਰ ਜਾਣ ਦੀ ਸੀ, ਕਿ ਓਥੇ ਵਾਜਾ ਊਜਾ ਸੁਣ ਕੇ ਜੀ ਪਰਚਾਵਾਂਗਾ। ਓੜਕ ਕੋਠੀ ਦੇ ਬੂਹੇ ਅਗੇ ਚਲਾ ਗਿਆ। ਚਿਕ ਤਣੀ ਹੋਈ ਸੀ। ਅਚਾਨਕ ਅੰਦਰੋਂ ਕਹਿ ਕੇ ਦੀ ਛਣਕਾਰ ਸੁਣਾਈ ਦਿਤੀ। ਮੈਂ ਝੇਪ ਗਿਆ। ਅਗੇਰੇ ਵਧ ਕੇ ਸ਼ੀਖਾਂ ਤਾਈਂ ਅੰਦਰ ਤਕਿਆ। ਇਕ ਦਸਤਰ ਖਾਂ ਵਿਛਿਆ ਹੋਇਆ ਸੀ, ਪਲੇਟਾਂ ਲਗੀਆਂ ਹੋਈਆਂ ਸਨ, ਕੁਝ ਮੁੰਡੇ ਕੁੜੀਆਂ ਆਲੇ ਦੁਆਲੇ ਬੈਠੇ ਹੋਏ ਸਨ। ਲੌਢੇ-ਪਹਿਰ ਦੀ ਚਾਹ ਦਾ ਪ੍ਰਬੰਧ ਜਾਪਦਾ ਸੀ। ਮੈਂ ਓਨ੍ਹੀ ਪੈਰੀਂ ਹੀ ਪਰਤ ਆਇਆ। ਸੋਚਦਾ ਸਾਂ, ਅਜ ਇਹ ਮਹਿਫ਼ਲਾਂ ਵੀ ਮੇਰੇ ਲਈ ਕੋਈ ਅਸਰ ਨਹੀਂ ਰਖਦੀਆਂ, ਹਾਸੇ ਦੀਆਂ ਛਣਕਾਰਾਂ ਵਿਚ ਵੀ ਕੋਈ ਖਿਚ ਨਹੀਂ। ਕਿਉਂ ? ਇਹ ਏਡਾ ਔਖਾ ਪ੍ਰਸ਼ਨ ਸੀ ਜਿਹਦਾ ਉੱਤ੍ਰ ਮੈਂ ਆਪੀਂ ਵੀ ਨਹੀਂ ਸਾਂ ਦੇ ਸਕਦਾ।

ਮੈਂ ਓਥੋਂ ਚਲ ਕੇ ਕਲੰਬ ਵਲ ਚਲਾ ਗਿਆ। ਸਰੂਆਂ ਵਾਲੀ ਸੜਕ ਤੇ ਟਹਿਲਣ ਲਗਾ। ਇਕ ਸਰੂ ਦੇ ਬੂਟੇ ਕੋਲ ਕਿੰਨਾ ਚਿਰ ਖਲੋਤਾ ਰਿਹਾ, ਓਥੇ ਹੀ ਬਹਿ ਗਿਆ। ਘਾਹ ਦੀਆਂ ਤਿੜਾਂ ਨਹੁਆਂ ਨਾਲ ਕੁਤਰਦਾ ਰਿਹਾ।

ਫੇਰ ਓਥੋਂ ਉਠਿਆ। ਮੱਠਾ ਮੱਠਾ ਟੁਰ ਕੇ ਗਰੌਂਡਾਂ ਵਲ ਆ ਗਿਆ। ਅਗੋਂ ਇਕ ਮੰਗਤਾ ਕੁਝ ਬੁੜਬੜਾਂਦਾ ਲਗਾ ਆਉਂਦਾ ਸੀ। ਮੈਂ ਖਲੋ ਗਿਆ। ਜਦੋਂ ਉਹ ਮੇਰੇ ਬਰੋਬਰ ਦੀ ਲੰਘ ਰਿਹਾ ਸੀ, ਮੈਂ ਪੁਛਿਆ "ਬਾਬਾ ਕੀ ਗਲ ਏ, ਆਮੁਹਾਰਾ ਬੋਲਦਾ ਜਾਂਦਾ ਏਂ ?" ਉਹ ਆਪਣੀ ਡੰਡੋਰਕੀ ਧਰਤੀ ਤੇ ਟੇਕ ਕੇ ਠਹਿਰ ਗਿਆ। ਇਕ ਲੰਮਾ ਸਾਹ

ਖਿਚ ਕੇ ਉਸ ਆਪਣੀ ਕਰੜ ਬਰੜੀ ਦਾੜ੍ਹੀ ਉਤੋਂ ਚੋਏ ਹੋਏ ਪਰਸੀਨੇ ਦੀਆਂ ਬੂੰਦਾਂ ਪੂੰਝੀਆਂ। ਓਹਦੇ ਮੱਥੇ ਵਿਚ ਅਣਗਿਣਤ ਝੁਰੜੀਆਂ ਉਘੜੀਆਂ ਹੋਈਆਂ ਸਨ।

"ਓਹੋ" ਓਸ ਮਥਾ ਤਾਣ ਕੇ ਸਾਰੀਆਂ ਲੀਕਾਂ ਖੋਲ੍ਹ ਘੱਤੀਆਂ, ਨਾਲੇ ਹਥਲਾ ਕਾਸਾ ਮੂਧਾ ਕਰ ਕੇ ਆਂਹਦਾ "ਸਾਈਂ ਲੋਕਾ ਅਜ ਕਿਤਿਓਂ ਵੀ ਖੈਰ ਨਹੀਂ ਪਈ", ਮੈਂ ਹਸ ਪਿਆ, ਹੋਰ ਹਸਿਆ, ਫੇਰ ਹਸਿਆ, ਮੰਗਤਾ ਹਰਿਆਨ ਸੀ ਕਿ ਮੈਨੂੰ ਕੀ ਹੋ ਗਿਆ ਸੀ। ਓਸ ਝਕਦੇ ਨੇ ਪੁਛਿਆ "ਤੁਸੀਂ ਕਿਉਂ ਹਸਦੇ ਹੋ?"

"ਕਾਸ਼ ਕਦੇ ਤੂੰ ਮੇਰੇ ਕਾਸੇ ਨੂੰ ਵੇਖ ਸਕਦੋਂ" ਮੈਂ ਆਖਿਆ। ਉਹ ਬਿਨਾਂ ਹੋਰ ਗਲ ਕੀਤਿਆਂ ਚੁਪ ਚਾਪ ਵਗਦਾ ਹੋਇਆ। ਖਬਰੇ ਓਹਦੇ ਲਈ ਮੇਰੇ ਬੋਲ ਅਣਸਮਝੇ ਹੀ ਰਹਿ ਗਏ ਸਨ।

ਮੈਨੂੰ ਭੌਂਦੇ ਭੌਂਦੇ ਨੂੰ ਤ੍ਰਿਕਾਲਾਂ ਪੈ ਚੁਕੀਆਂ ਸਨ। ਦਿਲ ਦੀ ਅਵਸਥਾ ਓਦੂੰ ਵੀ ਬੇਕਰਾਰ ਸੀ। ਹੁਣ ਕਿਧਰ ਜਾਵਾਂ, ਕਿਥੇ ਬੁਵਾਂ? ਓੜਕ ਬੇ-ਮੁਹਾਰਾ ਜਿਹਾ ਟੁਰ ਪਿਆ। ਨਾ ਕੋਈ ਰਾਹ ਫੜਿਆ, ਨਾ ਕੋਈ ਡੰਡੀ, ਨਾ ਕੋਈ ਮੇਰਾ ਸਾਥੀ ਸੀ।

ਸੂਰਜ ਅਸਤ ਹੋ ਰਿਹਾ ਸੀ। ਆਥਣ ਦੇ ਉਦਾਸ ਪਰਛਾਵੇਂ ਲਮੇਰੇ ਹੁੰਦੇ ਹੁੰਦੇ ਘੁਸਮੁਸੇ ਵਿਚ ਅਲੋਪ ਹੁੰਦੇ ਜਾਂਦੇ ਸਨ। ਮੈਂ ਦੂਰ ਦਿਸਦੇ ਬੋਹੜਾਂ ਤੋਂ ਅਗੇ ਲੰਘ ਚੁੱਕਾ ਸਾਂ। ਹੋਰ ਅਗੇ, ਚਰ੍ਹੀਆਂ, ਧਾਨਾਂ ਤੇ ਸਜ ਉਗੀਆਂ ਮਕੀਆਂ ਦੀਆਂ ਪੈਲੀਆਂ ਤੋਂ ਅਗੇ।

ਪਹਿਲਾ ਤਾਰਾ ਅਕਾਸ਼ ਉਤੇ ਟਿਮਟਿਮਾ ਪਿਆ। ਮੈਂ ਖੇਤ ਦੀ ਵਟ ਉਤੇ ਬਹਿ ਕੇ ਉਹਨੂੰ ਵਿੰਹਦਾ ਰਿਹਾ। – ਆਪਣੀ ਆਸ਼ਾ ਦੇ ਤਾਰੇ ਨੂੰ। ਜੇ ਉਹ ਮੈਨੂੰ ਪਹਿਲਾਂ ਹੀ ਗਗਨਾਂ ਵਿਚ ਲਿਸ਼ਕਦਿਆਂ ਦਿੱਸ ਪੈਂਦਾ ਤਾਂ ਮੈਂ ਏਨਾ ਕਾਹਨੂੰ ਭਟਕਦਾ।

---